ੴ ਸਤਿਗੁਰ ਪ੍ਰਸਾਦਿ ॥

ਸਾਥੀਅੜਾ ਪ੍ਰਭੁ ਏਕੁ, ਦੂਸਰ ਨਾਹਿ ਕੋਇ॥
ਥਾਨ ਥਨੰਤਰਿ ਆਪਿ, ਜਲਿ ਥਲਿ ਪੂਰ ਸੋਇ॥
(ਗੁਰੂ ਅਰਜਨ ਦੇਵ ਜੀ)

# ਜੈਤਸਰੀ ਕੀ ਵਾਰ
## (ਨਿਰਣੈ ਸਟੀਕ)

ਟੀਕਾਕਾਰ
ਗਿਆਨੀ ਹਰਿਬੰਸ ਸਿੰਘ

ਗੁਰਬਾਣੀ ਸੇਵਾ ਪ੍ਰਕਾਸ਼ਨ
17-ਏ ਡੋਗਰਾ ਸਟਰੀਟ, ਪਟਿਆਲਾ

ੴ ਸਤਿਗੁਰ ਪ੍ਰਸਾਦਿ ॥

ਸਾਥੀਅੜਾ ਪ੍ਰਭ ਏਕੁ, ਦੂਸਰ ਨਾਹਿ ਕੋਇ ॥
ਥਾਨ ਥਨੰਤਰਿ ਆਪਿ, ਜਲਿ ਥਲਿ ਪੂਰ ਸੋਇ ॥
[ਗੁਰੂ ਅਰਜਨ ਦੇਵ ਜੀ

# ਜੈਤਸਰੀ ਕੀ ਵਾਰ

## (ਨਿਰਣੈ ਸਟੀਕ)

ਟੀਕਾਕਾਰ
ਗਿ. ਹਰਿਬੰਸ ਸਿੰਘ
(ਭਾਈ ਸਾਹਿਬ)

ਗੁਰਬਾਣੀ ਸੇਵਾ ਮਿਸ਼ਨ,
17-ਏ, ਡੋਗਰਾਂ ਸਟਰੀਟ, ਪਟਿਆਲਾ

# JATSRI KI WAR

Nirney Steek

by

**Giani Harbans Singh**



**ਦੂਜੀ ਵਾਰ : 1998**

**ਭੇਟਾ : 50-00**

ਪ੍ਰਕਾਸ਼ਕ:

ਗੁਰਬਾਣੀ ਸੇਵਾ ਪ੍ਰਕਾਸ਼ਨ,
੧੭-ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ
ਫੋਨ- 307897

**ਮਿਲਣ ਦਾ ਪਤਾ :—**

**ਸੁਦੰਰ ਬੁਕ ਡਿਪੋ**
**ਮਾਈ ਹੀਰਾਂ ਗੇਟ, ਜਲੰਧਰ-8**

***ਕੰਪਿਊਟਰ ਕੰਪੋਜ਼ਿੰਗ:***

ਸ੍. ਸ਼ਰਨਾਗਤ ਸਿੰਘ

**ਛਾਪਕ : ਹਮਦਰਦ ਪ੍ਰਿੰਟਿੰਗ ਪ੍ਰੈਸ ਜਲੰਧਰ—8**

# ਸਮਰਪਣ

ਗੁਰ-ਪਰਮੇਸ਼ਰ ਜੀ ਦੀ
ਪੁੰਗਰਦੀ ਹੋਈ ਸਾਹਿਤਕ ਪਨੀਰੀ
ਨੂੰ

# ਤਤਕਰਾ

# ਦੂਜੀ ਛਾਪ

''ਜੈਤਸਰੀ ਕੀ ਵਾਰ'' ਸ੍ਰੀ ਗੁਰੂ ਅਰਜਨ ਦੇਵ ਜੀ ਦੀ ਜਗਤ ਪ੍ਰਸਿਧ ਰਚਨਾ ਹੈ ਜਿਸਦਾ ਪਠਨ-ਪਾਠਨ ਸਿੱਖ ਜਗਤ ਵਿਚ ਪੁਰਾਤਨ ਸਮੇਂ ਤੋਂ ਹੋਂਦਾ ਆ ਰਿਹਾ ਹੈ। ਇਸ ਵਾਰ ਵਿਚ ਪਰਮਾਤਮਾ ਦੀ ਸਰਬ ਵਿਆਪਕਤਾ ਵਾਲੇ ਅਦਭੁਤ ਪੱਖ ਅਤੇ ਜਾਗਤਿ-ਜੋਤਿ ਨਾਲ ਪਰਚਾ ਪਾਉਣ ਵਾਲੇ ਆਤਮਿਕ ਗੁਣਾਂ ਨੂੰ ਵਿਅਕਤ ਕੀਤਾ ਗਿਆ ਹੈ। ਜਗਤ-ਰਚਨਾ, ਮਾਇਆ ਦਾ ਸੰਕਲਪ ਅਤੇ ਅਧਿਆਤਮਿਕ ਜੀਵਨ ਦੇ ਸਾਰੇ ਪਖਾਂ ਤੇ ਚਾਨਣ ਪਾਇਆ ਗਿਆ ਹੈ। ਇਹ ਰਚਨਾ ਸਿਖੀ ਆਦਰਸ਼ ਦੀ ਜੀਵਨ-ਜਾਚ ਵਾਲੀਆਂ ਸੇਧਾਂ ਨਾਲ ਭਰਪੂਰ ਹੈ। ਇਕ ਪਰਮੇਸ਼ਰ ਨਾਲ ਜੋੜਨ ਵਾਲੀ, ਮਾਇਆ ਦੇ ਰੰਗ ਜੋ ਬੇ-ਰੰਗ ਕਰਨ ਵਾਲੇ, ਮੋਹ ਤੇ ਭਰਮ ਵਿਚ ਪਾਉਣ ਵਾਲੇ ਹਨ, ਤੋਂ ਬਚਣ ਦੀ ਇਕੋ ਇਕ ਜੁਗਤੀ ਹੈ:-

**''ਪ੍ਰਭ ਸਿਮਰਿ ਨਾਨਕ ਨਹ ਦੂਰਣਹ''**

ਇਹ ਪੁਸਤਕ ਪਹਿਲਾਂ ਯੂਨੀਵਰਸਿਟੀ ਪੱਧਰ ਤੇ ਗਿਆਨੀ ਤੇ ਐਮ.ਏ. ਦੇ ਸਿਲੇਬਸ ਵਿਚ ਲਗਾਈ ਸੀ ਜਿਸ ਕਰਕੇ ਸਾਹਿਤ ਪੱਖਾਂ ਤੇ ਭਰਪੂਰ ਚਾਨਣ ਪਾਇਆ ਗਿਆ ਹੈ।

ਸਮਾਜਕ ਪਖੋਂ ਇਸ ਬਾਣੀ ਦਾ ਪਾਠ ਤੇ ਕਥਾ ਪ੍ਰਾਣੀ ਦੇ

ਚਲਾਣੇ ਮਗਰੋਂ ਸ਼ੋਕਮਈ ਵਾਤਾਵਰਨ ਨੂੰ ਸ਼ਾਂਤੀ ਪਰਦਾਨ ਕਰਦੀ ਹੈ। ਜਿਥੇ ਦੁੱਖੀ ਪਰਵਾਰ ਨੂੰ ਧੀਰਜ ਬਖਸ਼ਦੀ ਹੈ, ਉਥੇ ਭਾਣੇ ਵਿਚ ਰਹਿ ਕੇ ਪ੍ਰਭੂ ਦਾ ਸਿਮਰਨ ਕਰਨ ਦਾ ਬਲ ਵੀ ਬਖਸ਼ਦੀ ਹੈ। ਆਸ ਹੈ ਗੁਰਮਤਿ ਪਾਠਕ ਇਸ ਰਚਨਾ ਤੋਂ ਜੀਵਨ-ਲਾਭ ਪ੍ਰਾਪਤ ਕਰਨਗੇ।

ਗੁਰੂ ਪੰਥ ਦਾ ਦਾਸਰਾ
*ਹਰਿਬੰਸ ਸਿੰਘ*
(ਭਾਈ ਸਾਹਿਬ)

੨-੧੧-੧੯੯੭
ਗੁਰਮਤਿ ਨਿਰਣੈ ਭਵਨ,
ਪਟਿਆਲਾ।

# ਮੁਖ ਬੰਧ

ਗੁਰੂ ਅਰਜਨ ਦੇਵ ਜੀ ਦੀਆਂ ਰਚੀਆਂ ਛੇ ਵਾਰਾਂ ਵਿਚੋਂ 'ਜੈਤਸਰੀ ਕੀ ਵਾਰ' ਭਾਖਾਈ ਮਹੱਤਵ ਕਰਕੇ ਅਦੁੱਤੀ ਹੈ। ਇਸ ਵਿਚ ਉਨ੍ਹਾਂ ਨੇ ਤਿੰਨ ਉਪ-ਬੋਲੀਆਂ ਵਿਚ ਇਕੋ ਜਿਹੇ ਵਿਚਾਰਾਂ ਨੂੰ ਕਮਾਲ ਸਫਲਤਾ ਨਾਲ ਪ੍ਰਦੀਪਤ ਕਰਕੇ ਭਾਖਾਈ ਮਾਹਿਰ ਹੋਣ ਦਾ ਸਬੂਤ ਦਿੱਤਾ ਹੈ। ਇਹ ਵਾਰ ਸਾਹਿਤ ਦੇ ਉਚੇਰੀ ਪਧਰ ਦੇ ਵਿਦਿਆਰਥੀਆਂ ਦੇ ਪਾਠ-ਵਿਧਾਨ ਵਿਚ ਇਸ ਲਈ ਰਖੀ ਜਾਂਦੀ ਹੈ ਕਿ ਉਹ ਭਾਖਾ ਦੇ ਭਿੰਨ ਭਿੰਨ ਰੂਪਾਂ ਦੀ ਜਾਣਕਾਰੀ ਪ੍ਰਾਪਤ ਕਰ ਸਕਣ। ਹਰ ਪਉੜੀ ਤੋਂ ਪਹਿਲਾਂ ਦੋ ਸਲੋਕ ਹਨ। ਪਉੜੀ ਵਿਚ ਗੁਰੂ ਸਾਹਿਬ ਨੇ ਆਪਣੀ ਸਾਹਤਿਕ ਭਾਸ਼ਾ ਦੀ ਵਰਤੋਂ ਕੀਤੀ ਹੈ ਜਿਸ ਨੂੰ ਪੂਰਬੀ ਪੰਜਾਬੀ ਦਾ ਨਾਂ ਦਿਤਾ ਜਾ ਸਕਦਾ ਹੈ। ਪਹਿਲੇ ਸਲੋਕ ਵਿਚ ਨਕਲੀ ਸੰਸਕ੍ਰਿਤ ਦਾ ਪ੍ਰਯੋਗ ਕੀਤਾ ਹੈ ਜਿਸ ਨੂੰ ਸਹਸਕ੍ਰਿਤੀ ਕਿਹਾ ਜਾਂਦਾ ਹੈ। ਇਸ ਨੂੰ ਪੁਰਾਤਨ ਪੰਜਾਬੀ ਵੀ ਕਿਹਾ ਗਿਆ ਹੈ। ਦੂਜੇ ਸਲੋਕ ਵਿਚ ਲਹਿੰਦੀ ਜਾਂ ਪੰਜਾਬੀ ਦੀ ਵਰਤੋਂ ਕੀਤੀ ਹੈ। ਇਸ ਤਰ੍ਹਾਂ ਇਕੋ ਹੀ ਭਾਖਾ ਪੰਜਾਬੀ ਦੇ ਤਿੰਨ ਰੂਪ ਪ੍ਰਗਟ ਕੀਤੇ ਗਏ ਹਨ। ਇਸ ਪੱਖ ਤੋਂ ਇਹ ਰਚਨਾ (ਜੈਤਸਰੀ ਕੀ ਵਾਰ) ਇਕ ਵਿਸ਼ੇਸ਼ ਸ਼ਾਹਕਾਰ ਹੈ।

ਗਿਆਨੀ ਹਰਿਬੰਸ ਸਿੰਘ ਜੀ, ਜਿਨ੍ਹਾਂ ਨੇ ਇਹ ਪੁਸਤਕ ਤਿਆਰ ਕੀਤੀ ਹੈ, ਅਗੇ ਵੀ ਗੁਰੂ-ਕਾਵਿ ਨੂੰ ਉਜਾਗਰ ਕਰਨ ਦੀ

ਵਡਮੁਲੀ ਸੇਵਾ ਕਰ ਚੁਕੇ ਹਨ। 'ਜਪੁ ਨਿਰਣੈ ਸਟੀਕ', 'ਆਸਾ ਕੀ ਵਾਰ ਨਿਰਣੈ ਸਟੀਕ', 'ਅਕਾਲ ਉਸਤਤਿ ਨਿਰਣੈ ਸਟੀਕ', ਵਾਰ ਸ੍ਰੀ ਭਗਉਤੀ ਜੀ ਕੀ ਨਿਰਣੈ ਸਟੀਕ' ਅਤੇ 'ਨਿਤਨੇਮ ਨਿਰਣੈ ਸਟੀਕ' ਉਨ੍ਹਾਂ ਦੀਆਂ ਪਹਿਲੇ ਛਪ ਚੁਕੀਆਂ ਰਚਨਾਵਾਂ ਹਨ। 'ਨਿਰਣੈ' ਸ਼ਬਦ ਇਸ ਗਲ ਦਾ ਸੂਚਕ ਹੈ ਕਿ ਉਨ੍ਹਾਂ ਨੇ ਪਹਿਲੇ ਹੋ ਚੁਕੇ ਟੀਕਿਆਂ ਨੂੰ ਘੋਖ ਕੇ ਆਪਣੇ ਮੌਲਿਕ ਸਿੱਟੇ ਕੱਢੇ ਹਨ। ਇਨ੍ਹਾਂ ਟੀਕਿਆਂ ਵਿਚ ਉਨ੍ਹਾਂ ਨੇ ਬਹੁਤ ਮਿਹਨਤ ਕੀਤੀ ਹੈ।

ਇਹ ਹਥ ਵਿਚਲਾ ਟੀਕਾ, 'ਜੈਤਸਰੀ ਕੀ ਵਾਰ' ਦਾ ਨਾਂ ਕੇਵਲ ਭਾਖਾਈ ਪੱਖ ਨੂੰ ਉਜਾਗਰ ਕਰਦਾ ਹੈ, ਸਗੋਂ ਇਸ ਵਿਚ ਵਾਰ ਦੇ ਵਿਸ਼ੇ-ਵਸਤੂ ਦੀ ਵੀ ਭਰਪੂਰ ਵਿਆਖਿਆ ਅਤੇ ਚਰਚਾ ਕੀਤੀ ਗਈ ਹੈ। ਪਹਿਲਾਂ ਅਧਿਆਤਮਕ ਵਾਰਾਂ ਦੇ ਵਿਸ਼ੇ ਵਸਤੂ, ਰੂਪ ਤੇ ਬਣਤਰ ਬਾਰੇ ਇਕ ਨੋਟ ਦਿਤਾ ਹੈ। ਇਸ ਤੋਂ ਮਗਰੋਂ 'ਜੈਤਸਰੀ ਕੀ ਵਾਰ' ਵਿਚ ਮਿਲਦੇ ਬ੍ਰਹਮ, ਜੀਵ, ਮਾਇਆ ਦੇ ਸੰਕਲਪਾਂ ਉਤੇ ਇਕ ਸੁਚੱਜੀ ਝਾਤ ਪਾ ਕੇ, ਇਸ ਵਿਚ ਮਿਲਦੇ 'ਰਹੱਸਵਾਦ ਨੂੰ ਪ੍ਰਗਟ ਕਰ ਕੇ ਸਾਹਿਤ ਦੇ ਵਿਦਿਆਰਥੀਆਂ ਲਈ ਇਕ ਸੁਯੋਗ ਢੋਆ ਪੇਸ਼ ਕੀਤਾ ਹੈ। ਮੈਂ ਗਿਆਨੀ ਜੀ ਦੇ ਇਸ ਉਦਮ ਦੀ ਸ਼ਲਾਘਾ ਕਰਦਾ ਹਾਂ।

**ਸੁਰਿੰਦਰ ਸਿੰਘ ਕੋਹਲੀ**

ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

੧੫ ਜਨਵਰੀ, ੧੯੭੪

# ਆਰੰਭਕ ਸ਼ਬਦ

ਵਾਰਾਂ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ। ਇਕ ਦਾਰਸ਼ਨਿਕ ਤੇ ਦੂਜੀਆਂ ਬ੍ਰਿਤਾਂਤਿਕ, ਦਾਰਸ਼ਨਿਕ ਵਾਰਾਂ ਵਿਚ ਬੌਧਿਕ ਪੱਖ ਦਾ ਅਭਿਧਾਨ ਹੁੰਦਾ ਹੈ ਅਤੇ ਬ੍ਰਿਤਾਂਤਿਕ ਵਾਰਾਂ ਰਾਜਸੀ ਘੋਲ ਜਾਂ ਸਮਾਜਕ ਸੁਧਾਰ ਦੇ ਪ੍ਰਸੰਗਾਂ ਦੀ ਰੰਗਣ ਵਿਚ ਰੰਗੀਆਂ ਹੋਈਆਂ ਹੁੰਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਲ ੨੨ ਵਾਰਾਂ ਵਿਦਮਾਨ ਹਨ ਜਿਨ੍ਹਾਂ ਵਿਚੋਂ ੨੧* ਵਾਰਾਂ ਦੀ ਰਚਨਾ ਗੁਰਵਿਅਕਤੀਆਂ ਦੀ ਆਪਣੀ ਕੀਤੀ ਹੋਈ ਹੈ ਅਤੇ ਇਕ ਵਾਰ ਰਾਮਕਲੀ ਰਾਗ ਵਿਚ ਰਾਇ ਬਲਵੰਡ ਤਥਾ ਸਤੈ ਡੂਮ ਨੇ ਆਖੀ ਹੈ। ਇਨ੍ਹਾਂ ੨੨ ਵਾਰਾਂ ਵਿਚੋਂ ੯ ਵਾਰਾਂ ਉਤੇ ਇਨ੍ਹਾਂ ਦੇ ਗਾਉਣ ਦੀਆਂ ਧੁਨਾਂ ਵਾਰਤਕ ਰੂਪ ਵਿਚ ਦਰਜ ਹਨ ਜਿਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਪੰਜਾਬੀ ਸਾਹਿਤ ਵਿਚ ਵਾਰ ਦਾ ਕਾਵਿ-ਰੂਪ ਕਾਲ ਤੋਂ ਪਹਿਲਾਂ ਹੀ ਹੋਂਦ ਵਿਚ ਆ ਚੁੱਕਾ ਸੀ। ਇਨ੍ਹਾਂ ਵਾਰਾਂ ਕਰਨਾ ਸੀ। ਸਿਖ ਧਰਮ ਦੇ ਸੰਚਾਲਕ ਸ੍ਰੀ ਗੁਰੂ

*ਗੁਰੂ ਨਾਨਕ ਦੇਵ ਜੀ — ੩, ਰਾਗ ਮਾਝ, ਆਸਾ ਤੇ ਮਲਾਰ।
ਗੁਰੂ ਅਮਰਦਾਸ ਜੀ — ੪, ਗੂਜਰੀ, ਸੂਹੀ, ਰਾਮਕਲੀ ਤੇ ਮਾਰੂ।
ਗੁਰੂ ਰਾਮਦਾਸ ਜੀ — ੮, ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸੁ, ਸੋਰਠਿ, ਬਿਲਾਵਲ, ਸਾਰੰਗ ਤੇ ਕਾਨੜਾ।
ਗੁਰੂ ਅਰਜਨ ਦੇਵ ਜੀ— ੬, ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਤੇ ਬਸੰਤ।

ਨਾਨਕ ਦੇਵ ਜੀ ਨੇ ਆਪਣਾ ਪੁਨਰ ਜਨਮ ਦੇ ਕੇ ਇਸ ਦੀ ਰੂਪ ਰੇਖਾ ਨੂੰ ਗੁਰਮਤਿ ਨਿਸਚਿਆਂ ਅਨੁਸਾਰ ਢਾਲਿਆ। ਇਸ ਲਈ ਅਧਿਆਤਮਿਕ ਵਾਰਾਂ ਦੇ ਖੇਤਰ ਵਿਚ ਗੁਰੂ ਨਾਨਕ ਸਾਹਿਬ ਨੂੰ ਪੰਜਾਬੀ ਵਾਰਾਂ ਦਾ ਸਿਰਮੌਰ ਵਾਰਕਾਰ ਮੰਨਿਆ ਜਾਂਦਾ ਹੈ। ਆਪ ਜੀ ਦੇ ਪਦ-ਚਿੱਤਰਾਂ ਤੇ ਚਲ ਕੇ ਹੀ ਬਾਕੀ ਗੁਰੂਆਂ ਨੇ ਵੀ ਵਾਰ ਦੇ ਪ੍ਰਚਲਤ ਰੂਪ ਨੂੰ ਆਪਣੇ ਕਾਵਿ ਦਾ ਮਾਧਿਅਮ ਬਣਾਇਆ ਅਤੇ ਪੰਜਾਬੀ ਸਾਹਿਤ ਨੂੰ ਇਕ ਅਮੋਲਕ ਦੇਣ ਦਿਤੀ। ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਛੇ ਰਾਗਾਂ ਵਿਚ ਛੇ ਵਾਰਾਂ ਰਚੀਆਂ ਜਿਨ੍ਹਾਂ ਵਿਚੋਂ **''ਜੈਤਸਰੀ ਕੀ ਵਾਰ''** ਇਕ ਵਿਸ਼ੇਸ਼ ਵਾਰ ਹੈ। ਸਿਖ ਜਗਤ ਵਿਚ ਇਸ ਦੀ ਪ੍ਰਸਿਧਤਾ ਦੇ ਦੋ ਕਾਰਨ ਹਨ:–

*ਪਹਿਲਾ-* ਇਹ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੦੫-੧੦ ਉਤੇ ਦਰਜ ਹੈ। ਸ੍ਰੀ ਅਖੰਡ ਪਾਠ ਦੀ ਮਰਯਾਦਾ ਅਨੁਸਾਰ ਜਦੋਂ ਪਾਠ ਇਸ ਵਾਰ ਦੇ ਮੁਢਲੇ ਸਲੋਕ- 'ਆਦਿ ਪੂਰਨ ਮਧਿ ਪੂਰਨ, ਅੰਤਿ ਪੂਰਨ ਪਰਮੇਸੁਰਹ' ਤੇ ਪੁਜਦਾ ਹੈ ਤਾਂ ਅਨੰਦ ਸਾਹਿਬ ਦਾ ਪਾਠ ਕਰਕੇ ਅਰਦਾਸਿ* ਕੀਤੀ ਜਾਂਦੀ ਹੈ।

*ਆਮ ਅਸਥਾਨਾਂ ਤੇ ਇਹ ਵੇਖਿਆ ਜਾਂਦਾ ਹੈ ਕਿ ਗ੍ਰੰਥੀ ਸਿੰਘ ਜਾਂ ਹੋਰ ਪ੍ਰੇਮੀ ਅਖੰਡ-ਪਾਠੀ ਵੀ ਅਖੰਡਪਾਠ ਦੇ ਮੱਧ (ਵਾਸਤਵ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਮਧ ਨੀਯਤ ਕਰਨਾ ਕਠਿਨ ਹੈ, ਇਹ ਕੇਵਲ ਸੂਚਕ ਹੀ ਮੰਨਿਆ ਗਿਆ ਹੈ) ਆਉਣ ਸਮੇਂ ਦੀ ਅਰਦਾਸ ਉਚੀ ਉਚੀ ਕਰਦੇ ਹਨ, ਜੈਕਾਰੇ ਵੀ ਗੁਜਾਉਂਦੇ ਹਨ। ਜੇ ਗਹੁ ਨਾਲ ਵੇਖੀਏ ਤਾਂ ਇਹ ਮਰਯਾਦਾ ਗੁਰਮਤਿ ਦੇ ਅਨੁਕੂਲ ਨਹੀ ਜਾਪਦੀ ਕਿਉਂਕਿ ਅਖੰਡਪਾਠ ਦੇ ਅਰਥ ਹਨ ''ਇਕ ਰਸ''। ਪਰ ਅਰਦਾਸੀਏ ਸਿੰਘ ਦੀ ਉਚੀ ਆਵਾਜ਼ ਅਖੰਡ ਪਾਠੀ ਸਿੰਘ ਦੇ ਮਨ ਦੀ ਇਕਾਗਰਤਾ ਨੂੰ ਇਕ ਰਸ ਰਹਿਣ ਵਿਚ ਵਿਘਨ ਪਾਉਂਦੀ ਹੈ। ਇਸ ਲਈ ਗੁਰਮਤਿ ਅਨੁਸਾਰ ਮੱਧ ਆਉਣ ਸਮੇਂ ਖੜੇ ਹੋ ਕੇ ਗੁਪਤ ਅਰਦਾਸ ਕਰਕੇ ਹੀ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਣੀ ਯੋਗ ਹੈ।

ਫਿਰ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ। ਵਰਤਮਾਨ ਸਮੇਂ ਵਿਚ ਅਖੰਡਪਾਠਾਂ ਦਾ ਪਰਵਾਹ ਵਧੇਰੇ ਚਲਦਾ ਰਹਿੰਦ ਹੈ ਇਸ ਲਈ ਬਹੁਤੇ ਸਿਖ ਜਗਿਆਸੂ ਇਸ ਵਾਰ ਦੇ ਨਾਂ ਤੋਂ ਜਾਣੂੰ ਹਨ।

ਦੂਜਾ– ਸੰਪਰਦਾਈ ਵਿਦਵਾਨਾਂ ਦੇ ਕਥਨ ਅਨੁਸਾਰ ਜਦੋਂ ਕੋਈ ਗੁਰਸਿਖ ਚੜ੍ਹਾਈ (ਚਲਾਣਾ) ਕਰ ਜਾਂਦਾ ਸੀ ਤਾਂ ਉਸ ਦੇ ਮਗਰੋਂ ਸ਼ੋਕਮਈ ਵਾਤਾਵਰਨ ਨੂੰ ਸ਼ਾਂਤਮਈ ਕਰਨ ਲਈ ਦਸ ਦਿਨ ਇਸ ਵਾਰ ਦੀ ਕਥਾ ਹੁੰਦੀ ਰਹਿੰਦੀ ਸੀ। ਇਸ ਲਈ ਬਿਰਧ ਸਿਖਾਂ ਦੀ ਰਸਨਾ ਤੇ ਇਸ ਵਾਰ ਦਾ ਨਾਂ ਚੜ੍ਹਿਆ ਹੋਇਆ ਹੈ।

ਜਿਥੋਂ ਤੱਕ ਪੰਜਾਬੀ ਸਾਹਿਤ ਵਿਚ ਇਸ ਵਾਰ ਦੀ ਮਹਾਨਤਾ ਦਾ ਸਬੰਧ ਹੈ, ਉਹ ਇਸ ਵਾਰ ਦੀ ਭਾਸ਼ਾ ਹੈ, ਕਿਉਂਕਿ ਇਸ ਵਿਚ ਸਹਸਕ੍ਰਿਤੀ, ਲਹਿੰਦੀ ਪੰਜਾਬੀ ਤੇ ਪੂਰਬੀ ਪੰਜਾਬੀ ਤਿੰਨਾਂ ਬੋਲੀਆਂ ਨੂੰ ਅਜਿਹੇ ਢੰਗ ਨਾਲ ਵਰਤਿਆ ਗਿਆ ਹੈ ਜਿਸ ਦਾ ਨਮੂਨਾ ਹੋਰ ਕਿਸੇ ਵਾਰ ਵਿਚੋਂ ਨਹੀਂ ਮਿਲਦਾ। ਇਕੋ ਵੀਚਾਰ ਧਾਰਾ ਨੂੰ ਤਿੰਨ ਬੋਲੀਆਂ ਵਿਚ ਵਿਆਖਣਾ ਕੇਵਲ ਇਸ ਵਾਰ ਦੇ ਹਿੱਸੇ ਵਿਚ ਹੀ ਆਇਆ ਹੈ। ਇਸ ਵਾਰ ਵਿਚ ਜਿਥੇ ਮਾਇਕ ਪਦਾਰਥਾਂ ਨੂੰ ਸੁਪਨੇ ਵਤ ਛਿਨ ਭੰਗਰ ਦਸ ਕੇ ਮਨੁੱਖੀ ਸੁਰਤ ਨੂੰ ਇਨ੍ਹਾਂ ਵਲੋਂ ਮੋੜਨ ਦਾ ਸੁਝਾਉ ਦਿੱਤਾ ਹੈ ਉਥੇ ਮਨੁੱਖੀ ਜੀਵਨ ਦੇ ਆਦਰਸ਼ ਨੂੰ ਰਹਸਵਾਦੀ ਢੰਗ ਨਾਲ ਉਲੀਕ ਕੇ, ਰੂਪਕ ਅਲੰਕਾਰਾਂ ਅਤੇ ਢੁਕਵੀਆਂ ਉਪਮਾਵਾਂ ਵਰਤ ਕੇ ਪੰਜਾਬੀ

ਕਾਵਿ-ਕਲਾ ਵਿਚ ਸਜਰਾਪਣ ਪੈਦਾ ਕੀਤਾ ਹੈ। ੧ੳਂ ਦੀ ਅਨੇਕਤਾ ਦੇ ਦਰਸ਼ਨ ਕਰਾ ਕੇ ਫਿਰ ੧ੳਂ ਵਿਚ ਲੀਨ ਹੋਣ ਦਾ ਉਪਦੇਸ਼ ਦਿਤਾ ਹੈ।

ਸੰਨ ੧੯੫੭ ਵਿਚ ਜਦੋਂ ਪੰਜਾਬ ਯੂਨੀਵਰਸਿਟੀ ਨੇ ਗਿਆਨੀ ਦੀ ਪ੍ਰੀਖਿਆ ਲਈ ਗੁਰਬਾਣੀ ਦੀਆਂ ੧੨ ਵਾਰਾਂ ਨਿਸ਼ਚਿਤ ਕੀਤੀਆਂ ਸਨ, ਉਦੋਂ ਵੀ 'ਜੈਤਸਰੀ ਕੀ ਵਾਰ' ਸ਼ਾਮਲ ਸੀ ਅਤੇ ਕੁਝ ਕੁ ਵਿਦਵਾਨਾਂ ਨੇ ਇਸ ਬਾਣੀ ਦੇ ਸਾਧਾਰਨ ਜਿਹੇ ਅਰਥ ਕੀਤੇ ਸਨ। ਐਦਕੀ ਇਹ ਵਾਰ ਐਮ.ਏ. ਦੇ ਵਿਦਿਆਰਥੀਆਂ ਲਈ ਨੀਯਤ ਕੀਤੀ ਗਈ ਹੈ। ਇਸ ਲਈ ਇਸ ਦੇ ਗੂਹੜ ਭਾਵਾਂ ਅਤੇ ਭਾਸ਼ਾ ਦੇ ਪੱਖਾਂ ਨੂੰ ਸਾਹਿਤਕ ਦ੍ਰਿਸ਼ਟੀਕੋਨ ਤੋਂ ਉਲੇਖਣ ਦਾ ਜਤਨ ਕੀਤਾ ਗਿਆ ਹੈ। ਇਸ ਆਸ਼ੇ ਦੀ ਪੂਰਤੀ ਲਈ ਇਸ ਪੁਸਤਕ ਦੀ ਕ੍ਰਮਵਾਰ ਵੰਡ ਇਉਂ ਕੀਤੀ ਗਈ ਹੈ:—

੧. ਅਧਿਆਤਿਮਕ ਵਾਰਾਂ- ਵਿਸ਼ਾ ਵਸਤੂ
੨. ਜੈਤਸਰੀ ਕੀ ਵਾਰ ਬਾਰੇ
੩. ਰੂਪ ਤੇ ਬਣਤਰ
੪. ਭਾਸ਼ਾ ਤੇ ਸ਼ਬਦਾਵਲੀ
੫. ਬ੍ਰਹਮ ਦਾ ਸੰਕਲਪ - ਵਿਆਪਕਤਾ
੬. ਜੀਵ ਦਾ ਸੰਕਲਪ
੭. ਮਾਇਆ ਦਾ ਸੰਕਲਪ
੮. ਰਹੱਸਵਾਦ (ੳ) ਸੰਤ ਪ੍ਰੀਤ ਰੀਤ
(ਅ) ਗੁਰ-ਪਰਮੇਸਰ

੯. ਮੂਲ ਪਾਠ, ਪਦ ਅਰਥ ਤੇ ਅਰਥ

੧੦. ਵਾਰ ਦਾ ਪਉੜੀਵਾਰ ਸਾਰੰਸ਼

ਇਸ ਤੁਖ਼ਾਰੀ ਬਾਣੀ ਦੇ ਅਰਥ ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਕੀਤੇ ਗਏ ਹਨ। ਗੁਰਮਤਿ ਸਿਧਾਂਤਾਂ ਨੂੰ ਸਰਲ ਅਤੇ ਸਪੱਸ਼ਟ ਸ਼ਬਦਾਂ ਵਿਚ ਪ੍ਰਤਿਪਾਦਨ ਕੀਤਾ ਗਿਆ ਹੈ। ਇਹ ਸਭ ਗੁਰ-ਪਰਮੇਸਰ ਜੀ ਦੀ ਆਪਣੀ ਬਖ਼ਸ਼ਿਸ਼ ਹੈ ਜਿਸ ਲਈ ਦਾਸਰਾ ਆਪਣੇ ਮਾਲਕ ਦਾ ਹਾਰਦਿਕ ਕਿਰਤੱਗ ਹੈ।

ਡਾ. ਸੁਰਿੰਦਰ ਸਿੰਘ ਜੀ ਕੋਹਲੀ, ਹੈਡ ਆਫ਼ ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਜਿਨ੍ਹਾਂ ਨੇ ਬੜੇ ਪਿਆਰ ਨਾਲ ਇਸ ਪੁਸਤਕ ਦੇ ਖਰੜੇ ਨੂੰ ਵਾਚ ਕੇ ਆਪਣੇ ਸ਼ੁਭ ਵਿਚਾਰਾਂ ਨੂੰ ਮੁਖ ਬੰਧ ਵਿਚ ਅੰਕਿਤ ਕੀਤਾ ਹੈ, ਦਿਲੋਂ ਰਿਣੀ ਹਾਂ।

ਆਸ ਹੈ ਸਮੂਹ ਗੁਰਬਾਣੀ ਦੇ ਸਨੇਹੀ, ਗੁਰਮਤਿ ਖੋਜੀ ਅਤੇ ਕਾਲਜਾਂ ਦੇ ਵਿਦਿਆਰਥੀ ਇਸ ਪੁਸਤਕ ਦਾ ਅਧਿਐਨ ਕਰਕੇ ਗੁਰ-ਉਪਦੇਸ਼ਾਂ ਦੁਆਰਾ ਇਸ ਤੋਂ ਅਮਰ ਜੀਵਨ ਦੀ ਪ੍ਰੇਰਨਾ ਲੈ ਕੇ ਇਸ ਕ੍ਰਿਤ ਨੂੰ ਸਫਲਾਉਣਗੇ।

ਦਾਸਰਾ

***ਹਰਿਬੰਸ ਸਿੰਘ***

੭-੧-੧੯੭੪

ਗੁਰਮਤਿ ਨਿਰਣੈ ਭਵਨ,
ਚੰਡੀਗੜ੍ਹ

# ਅਧਿਆਤਮਿਕ ਵਾਰਾਂ

## (ਵਿਸ਼ਾ ਵਸਤੂ)

ਪਰੰਪਰਾਗਤਿ ਅਰਥਾਂ ਵਿਚ ਵਾਰ ਇਕ ਬਾਹਰਮੁਖੀ ਕਾਵਿ ਰੂਪ ਹੈ ਅਤੇ ਇਸ ਦੀ ਬਾਹਰਮੁਖਤਾ ਇਸ ਵਿਚਲੇ ਵਿਸ਼ੇ ਦੇ ਸੁਭਾਅ ਕਰਕੇ ਹੈ। ਕਿਉਂਕਿ ਇਸ ਵਿਚ ਆਮ ਤੌਰ ਤੇ ਕਿੱਸੇ ਕਹਾਣੀ ਜਾਂ ਦ੍ਰਿਸ਼ ਦਾ ਬਿਆਨ ਵਾਰਤਾ ਦੇ ਰੂਪ ਵਿਚ ਹੁੰਦਾ ਹੈ ਅਤੇ ਲੇਖਕ ਦਾ ਢੰਗ ਨਿਰਲੇਪਤਾ ਵਾਲਾ ਹੁੰਦਾ ਹੈ। ਇਸ ਕਰਕੇ ਸੁਭਾਅ ਵਿਚ ਇਹ ਬਾਹਰਮੁਖੀ ਰੂਪ ਹੋ ਜਾਂਦਾ ਹੈ। ਪਰ ਪੰਜਾਬੀ ਸਾਹਿਤ ਵਿਚਲੀਆਂ ਅਧਿਆਤਮਿਕ ਵਾਰਾਂ ਤੋਂ ਪ੍ਰਗਟ ਹੈ ਕਿ ਵਾਰਾਂ ਦਾ ਇਹ ਰੂਪ ਪਰੰਪਰਾਗਤਿ ਰੂਪ ਦੇ ਉਲਟ, ਬਾਹਰਮੁਖੀ ਨਹੀਂ ਰਿਹਾ। ਇਥੇ ਆ ਕੇ ਇਸ ਕਾਵਿ ਰੂਪ ਵਿਚ ਬਹੁਤ ਤਬਦੀਲੀ ਆਈ ਹੈ।

ਇਸ ਤਬਦੀਲੀ ਦਾ ਪਹਿਲਾ ਕਾਰਣ ਤਾਂ ਵਿਸ਼ੇ-ਗਤਿ ਤਬਦੀਲੀ ਹੈ। ਇਥੇ ਆ ਕੇ ਵਾਰ ਦਾ ਵਿਸ਼ਾ ਭੀ ਬਦਲ ਗਿਆ ਹੈ। ਇਹ ਵਾਰਾਂ ਕਿਸੇ ਕੁਲ ਦੇ ਦੋ ਜੋਧਿਆਂ ਵਿਚਕਾਰ, ਕਈ ਕਾਰਣਾਂ ਕਰਕੇ ਉਪਜੇ ਵਿਰੋਧ ਤੋਂ ਪੈਦਾ ਹੋਈ ਲੜਾਈ ਦਾ ਬਿਆਨ ਜਾਂ ਉਨ੍ਹਾਂ ਦੇ ਜਸ ਅਪਜਸ ਦੀ ਸੂਚਕ ਨਹੀਂ ਰਹੀਆਂ ਹਨ। ਇਥੇ ਵਿਸ਼ਾ ਮਨੁੱਖ ਦੀ ਮਾਨਸਿਕ ਸਥਿਤੀ ਹੈ। ਜੁੱਧ-ਖੇਤਰ ਮਨੁੱਖ ਦੇ ਅੰਦਰ ਹੈ, ਲੜਾਈ ਮਨੁੱਖ ਦੇ ਅੰਦਰ ਹੈ, ਹਾਰ ਜਾਂ ਜਿੱਤ ਮਨੁੱਖ ਦੇ ਅੰਦਰ ਹੈ ਅਤੇ ਇਸੇ

ਤਰ੍ਹਾਂ ਜਸ ਜਾਂ ਅਪਜਸ ਦਾ ਪਾਤਰ ਮਨੁੱਖ ਨਹੀ ਸਗੋਂ ਮਨੁੱਖ ਦੇ ਅੰਦਰਲੇ ਗੁਣ ਹਨ। ਇੰਜ ਅਧਿਆਤਮਿਕ ਵਾਰਾਂ ਵਿਚ ਵਿਸ਼ੇ ਦਾ ਸਮੁੱਚਾ ਵਿਸਥਾਰ ਅਥਵਾ ਘੇਰਾ, ਮਨੁੱਖ ਦੇ ਬਾਹਰਲੇ ਦਾਇਰੇ ਵਿਚੋਂ ਨਿਕਲਕੇ ਅੰਦਰੂਨੀ ਅਵਸਥਾ ਦਾ ਅੰਗ ਬਣ ਗਿਆ ਹੈ। ਸਿਟੇ ਵਜੋਂ ਵਾਰ ਦਾ ਸ਼ੈਲੀਗਤ ਸੁਭਾ ਬਦਲ ਗਿਆ ਅਤੇ ਇਹ ਬਾਹਰਮੁਖੀ ਤੋਂ ਅੰਤਰਮੁਖੀ ਬਣ ਗਈ, ਬਾਹਰਲੇ ਜਗਤ ਦੀਆਂ ਸਥੂਲ ਸਚਾਈਆਂ ਤੋਂ ਹਟ ਕੇ ਅੰਦਰਲੇ ਜਗਤ ਦੀਆਂ ਸੂਖਮ ਬਚਾਈਆਂ ਦਾ ਵਾਹਨ ਬਣੀ। ਲੇਖਕ ਨਿਰਲੇਪਤਾ (Objectivity) ਤੋਂ ਸੰਲੇਪਤਾ (Subactivity) ਵਿਚ ਰੁਚਿਤ ਹੋ ਗਿਆ। ਵਾਰ ਨਿਰੋਲ ਘਟਨਾ, ਕਹਾਣੀ ਜਾਂ ਪਾਤਰ ਦੀ ਸ਼ਖਸੀਅਤ ਦੇ ਸਥੂਲ ਪੱਖ ਦਾ ਬਿਆਨ ਨਾ ਰਹਿਕੇ ਉਸਦੀ ਅੰਦਰਲੀ ਅਤੇ ਸੂਖਮ ਅਸਲੀਅਤ ਦਾ ਬਿਆਨ ਕਰਨ ਲਗੀ। ਜੁੱਧ-ਖੇਤਰ ਜਾਂ ਖ਼ਾਨਦਾਨੀ ਘਿਰਣਾ ਦੀਆਂ ਵਿਅਕਤੀਗਤ ਉਣਤਾਈਆਂ ਦੀਆਂ ਗੁੰਝਲਾਂ ਬਣ ਗਈਆਂ ਅਤੇ ਇਸ ਤਰ੍ਹਾਂ ਵਾਰ ਦੇ ਵਿਸ਼ੇਗਤਿ ਪੱਖ ਵਿਚ ਬਹੁਤ ਪਲਟਾ ਆ ਗਿਆ।

ਇਸ ਉਪਰੋਕਤ ਪਲਟੇ ਦਾ ਫਲ ਸਰੂਪ, ਵਾਰ ਦੇ ਨਾਇਕ ਦੇ ਸੰਕਲਪ ਵਿਚ ਭੀ ਪਰਿਵਰਤਨ ਆਇਆ। ਅਧਿਆਤਮਿਕ ਵਾਰਾਂ ਵਿਚ ਨਾਇਕ ਦੁਨਿਆਵੀ ਰਜਵਾੜਾ ਜਾਂ ਬਲਵਾਨ ਨਾ ਰਿਹਾ ਸਗੋਂ ਅਧਿਆਤਮਿਕ ਰੁਚੀਆਂ ਦਾ ਮਾਲਕ ਬਣਿਆ। ਪਹਿਲਾਂ ਤਾਂ ਨਾਇਕ ਮੰਨਿਆ ਹੀ ਰਬ ਨੂੰ ਗਿਆ ਹੈ। ਇਹ ਮੰਨ ਲਿਆ ਗਿਆ ਹੈ ਕਿ ਰਬ ਸਾਰੀ ਸ੍ਰਿਸ਼ਟੀ ਦਾ ਕਰਤਾ, ਧਰਤਾ ਤੇ ਹਰਤਾ ਹੈ ਅਤੇ ਇਨ੍ਹਾਂ

ਸ਼ਕਤੀਆਂ ਨਾਲ ਸਮਰਥ ਹੋਣ ਕਰਕੇ, ਕੁਦਰਤੀ ਤੌਰ ਤੇ ਮਹਾਂ ਨਾਇਕ ਰਬ ਨੇ ਹੀ ਬਣਨਾ ਹੋਇਆ, ਕਿਉਂਕਿ ਹੋਰ ਜੋ ਭੀ ਮਨੁੱਖ ਹੈ, ਭਾਵੇਂ ਉਹ ਕਿਤਨਾ ਬਲਵਾਨ ਅਤੇ ਵਿਦਵਾਨ ਹੋਵੇ, ਅਧਿਆਤਮ-ਵਾਦੀਆਂ ਦੀ ਦ੍ਰਿਸ਼ਟੀ ਵਿਚ ਉਹ ਰਬ ਦਾ ਸਾਨੀ ਨਹੀਂ ਹੋ ਸਕਦਾ। ਹੋਰ ਸਭ ਕੋਈ ਉਸ ਪਰਮਾਤਮ-ਸ਼ਕਤੀ ਤੋਂ ਛੋਟਾ ਹੈ, ਉਸ ਦੇ ਮੁਕਾਬਲੇ ਤੇ ਅਪੂਰਣ ਹੈ, ਸ਼ਕਤੀ-ਸਮਰਥ ਨਹੀਂ ਅਤੇ ਸਭ ਹਾਲਤਾਂ ਵਿਚ ਉਹ ਆਪ ਕਿਸੇ ਹੋਰ ਸ਼ਕਤੀ ਦੁਆਰਾ ਅਨੁਸ਼ਾਸਿਤ ਹੈ ਤਾਂ ਫਿਰ ਮੂਲ ਨਾਇਕ ਤਾਂ ਉਹ ਹੋਇਆ, ਜੋ ਸੰਪੂਰਣ, ਸਮਰਥ ਅਤੇ ਅਦੁੱਤੀ ਹੈ। ਪੰਜਾਬੀ ਵਿਚ ਅਧਿਆਤਮਿਕ ਵਾਰ ਲਿਖਣ ਦੇ ਮੋਢੀ ਉਸ ਨਿਰੰਕਾਰ ਅਤੇ ਗੁਪਤ ਨਾਇਕ ਦੇ ਨਾਇਕਤ੍ਵ ਅਤੇ ਗੁਣਾਂ ਦਾ ਵਰਨਣ ਕਰਦੇ ਹਨ:--

ਬ੍ਰਹਮਾ ਬਿਸਨੁ ਮਹੇਸੁ, ਦੇਵ ਉਪਾਇਆ ॥
ਬ੍ਰਹਮੇ ਦਿਤੇ ਬੇਦ, ਪੂਜਾ ਲਾਇਆ ॥
ਦਸ ਅਵਤਾਰੀ ਰਾਮੁ, ਰਾਜਾ ਆਇਆ ॥
ਦੈਤਾ ਮਾਰੇ ਧਾਇ, ਹੁਕਮਿ ਸਬਾਇਆ ॥
ਈਸ ਮਹੇਸੁਰੁ ਸੇਵ, ਤਿਨੀ ਅੰਤੁ ਨ ਪਾਇਆ ॥
ਸਚੀ ਕੀਮਤਿ ਪਾਇ, ਤਖਤੁ ਰਚਾਇਆ ॥
ਦੁਨੀਆਂ ਧੰਧੇ ਲਾਇ, ਆਪੁ ਛਪਾਇਆ ॥
ਧਰਮੁ ਕਰਾਏ ਕਰਮ, ਧੁਰਹੁ ਫੁਰਮਾਇਆ॥ [ਪੰ. ੧੨੭੯

ਰਬ ਤੋਂ ਹਟ ਕੇ ਅਧਿਆਤਮਕ ਵਾਰਾਂ ਵਿਚ ਜੇ ਕੋਈ ਨਾਇਕ

ਹੈ ਤਾਂ ਉਹ ਗੁਰਮੁਖ ਹੈ। ਗੁਰਮੁਖ ਨਾਇਕ ਹੈ, ਕਿਉਂਕਿ ਧਰਤੀ ਉਪਰ ਪਰਮਾਤਮਾ ਦਾ ਉਹ ਪ੍ਰਤਿਨਿਧ ਰੂਪ ਹੈ ਅਤੇ ਪਰਮਾਤਮਾ ਅਥਵਾ ਗੁਰੂ ਦਾ ਹੁਕਮ ਮੰਨਦਾ ਹੋਇਆ, ਆਤਮ ਸਮਰਪਨ ਕਰਕੇ 'ਸਮੁਚੀ ਸ੍ਰਿਸ਼ਟੀ ਅਰਥਾਤ ਪਰਮਾਤਮਾ ਨਾਲ ਇਕਸੁਰ ਹੋ ਕੇ, ਸਤੋ ਗੁਣ ਵਿਚ ਵਿਚਰਦਾ ਹੈ, ਸਮੁੱਚੇ ਦੈਵੀ-ਗੁਣਾਂ ਦਾ ਧਰਤੀ ਉਪਰ ਮੁਜੱਸਮਾ ਗੁਰਮੁਖ ਹੈ। ਇਸ ਕਰਕੇ ਉਹ ਸਰਵੋਤਮ ਨਾਇਕ ਹੈ। ਇਸ ਸ਼ਬਦ ਦੇ ਬਿਲਕੁਲ ਉਲਟ ਗੁਰਬਾਣੀ ਵਿਚ 'ਮਨਮੁਖ' ਸ਼ਬਦ ਆਇਆ ਹੈ। ਮਨਮੁਖ ਹਮੇਸ਼ਾਂ ਤਮੋ ਗੁਣ ਵਿਚ ਵਿਚਰਦਾ ਹੈ ਅਤੇ ਉਹ ਸਾਰੇ ਔਗੁਣ ਜੋ ਉਸ ਦੇ ਕੁਕਰਮਾਂ ਤੋਂ ਪੈਦਾ ਹੁੰਦੇ ਹਨ ਅਤੇ ਜੋ ਇਸ ਜਗਤ ਵਿਚ ਹੋ ਸਕਦੇ ਹਨ, ਉਸ ਦੀ ਸ਼ਖਸੀਅਤ ਦਾ ਅੰਗ ਹੁੰਦੇ ਹਨ। ਅਸਲ ਵਿਚ, ਅਧਿਆਤਮਕ ਵਾਰਾਂ ਅੰਦਰ ਨਾਇਕ ਭਾਵੇਂ ਰੱਬ ਹੈ, ਗੁਰੂ ਹੈ, ਜਾਂ ਗੁਰਮੁਖ ਹੈ, ਕਿਸੇ ਦੀ ਸਰੀਰਕ ਬਣਤਰ ਦਾ ਕੋਈ ਮੁੱਲ ਨਹੀਂ। ਨਾਇਕ ਇਥੇ ਕਿਸੇ ਭੀ ਰੂਪ ਵਿਚ, ਸਰੀਰਧਾਰੀ ਨਹੀਂ ਹੈ। ਨਿਰੋਲ ਗੁਣ ਹੀ ਨਾਇਕ ਹਨ, ਬੰਦਾ (ਸਰੀਰ) ਨਹੀਂ। ਇਸੇ ਤਰ੍ਹਾਂ ਮਨਮੁਖ ਦੇ ਰੂਪ ਵਿਚ ਨਿਰੋਲ ਔਗੁਣ ਹੀ ਪ੍ਰਤਿਨਾਇਕ ਹਨ, ਕੋਈ ਸਥੂਲ ਸਰੀਰ ਨਹੀਂ ਹੈ। ਸਿਧਾਂਤਕ ਪੱਖੋਂ ਭੀ ਬੰਦੇ ਨਾਲੋਂ ਉਸ ਦੇ ਗੁਣਾਂ ਦਾ ਮੂਲ ਵਧੇਰੇ ਹੈ। ਇਨ੍ਹਾਂ ਗੁਣਾਂ ਦੇ ਪ੍ਰਤਿਨਿਧਿ ਦੇ ਰੂਪ ਵਿਚ ਹੀ ਗੁਰਮੁਖ ਅਤੇ ਮਨਮੁਖ, ਜੁੱਟ ਰੂਪੀ ਜਗਤ ਵਿਚ ਜੂਝ ਰਹੇ ਹਨ। ਗੁਰੂ ਸਾਹਿਬ ਦਾ ਕਥਨ ਹੈ:–

**ਆਪੇ ਛਿੰਝ ਪਵਾਇ, ਮਲਾਖਾੜਾ ਰਚਿਆ ॥**

ਲਖੇ ਭੜਥੁ ਪਾਇ, ਗੁਰਮੁਖਿ ਮਚਿਆ ॥
ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ ॥
ਆਪਿ ਭਿੜੈ ਮਾਰੇ ਆਪਿ, ਆਪਿ ਕਾਰਜੁ ਰਚਿਆ ॥

[ਪੰਨਾ ੧੨੮੦

ਸਪਸ਼ਟ ਹੀ ਇਹ ਸਾਰਾ ਦ੍ਰਿਸ਼ ਮਰੇ ਹੋਏ ਜੁੱਧ ਦਾ ਹੈ। ਪਰੰਤੂ ਜੁੱਧ ਦਾ ਸਾਰਾ ਸੁਭਾਅ ਬਦਲਿਆ ਹੋਇਆ ਹੈ। ਇਥੇ ਜੰਗ ਭੀ ਹੈ, ਟਕਰ ਭੀ ਹੈ, ਸੂਰਮਿਆਂ ਦਾ ਰੋਹ ਭੀ ਹੈ, ਇਕ ਦੂਜੇ ਉਪਰ ਵਾਰ ਭੀ ਹੈ ਅਤੇ ਜਿਤ ਹਾਰ ਭੀ ਹੈ। ਇਸ ਸਭ ਕੁਝ ਦੇ ਨਾਲ ਨਾਲ ਵਾਰ ਦੇ ਮੁਢਲੇ ਰੂਪ, ਵਿਸ਼ੇ ਅਤੇ ਸ਼ੈਲੀ ਦੋਹਾਂ ਪੱਖੋਂ,ਬਹੁਤ ਤਬਦੀਲੀ ਆਈ ਹੈ।

ਅਧਿਆਤਮਿਕ ਵਾਰਾਂ ਵਿਚਲੇ ਨਾਇਕ ਦੇ ਇਸ ਸੁਭਾਅ ਕਾਰਣ, ਸਾਧਾਰਣ ਵਾਰਾਂ ਵਿਚਲਾ ਨਾਇਕ ਜਾਂ ਪ੍ਰਤਿਨਾਇਕ ਦਾ ਸੰਕਲਪ ਇਥੇ ਨਹੀਂ ਰਿਹਾ ਕਿਉਂਕਿ ਵਾਰ ਵਿਚਲੇ ਨਾਇਕ ਲਈ ਵਡੀ ਕੁਲ ਦਾ ਹੋਣਾ, ਸਰੀਰਕ ਤੌਰ ਤੇ ਸੂਰਮਾ ਜਾਂ ਧੰਨਵਾਨ ਹੋਣਾ, ਅਧਿਆਤਮਿਕ ਵਾਰਾਂ ਵਿਚ ਅਰਥਹੀਣ ਸਮਝਿਆ ਗਿਆ ਹੈ। ਗੁਰਮੁਖਤਾ ਨਾਲ ਭਰਪੂਰ ਇਨਸਾਨ, ਭਾਵੇਂ ਕਿਸੇ ਭੀ ਕੁਲ ਜਾਂ ਪਦਵੀ ਦਾ ਹੈ, ਉਹ ਅਸਲੀ ਅਰਥਾਂ ਵਿਚ ਨਾਇਕ ਹੈ ਅਤੇ ਹਰ ਮੁਸ਼ਕਲ ਵਿਚ ਸ੍ਰਿਸ਼ਟੀ ਦਾ ਉਧਾਰ ਕਰਨ ਦੇ ਸਮਰਥ ਹੈ।

ਅਧਿਆਤਮਿਕ ਵਾਰਾਂ ਵਿਚ ਜੁੱਧ-ਖੇਤਰ ਦਾ ਸੁਭਾਅ ਭੀ ਬਦਲ ਗਿਆ ਹੈ। ਜੁੱਧ ਖੇਤਰ ਕੋਈ ਵਿਸ਼ੇਸ਼ ਥਾਂ ਨਹੀਂ ਰਿਹਾ। ਵਿਸਤ੍ਰਿਤ ਅਰਥਾਂ ਵਿਚ ਸਾਰਾ ਜਹਾਨ ਹੀ ਜੁੱਧ ਖੇਤਰ ਹੈ ਅਤੇ ਪ੍ਰਤਿਨਿਧ ਰੂਪ ਦੇ

ਅਰਥਾਂ ਵਿਚ ਹਰ ਮਨੁੱਖ ਦਾ ਅੰਦਰਲਾ ਜਗਤ ਇਕ ਜੁਧ ਖੇਤਰ ਹੈ। ਸਾਰੇ ਸੰਸਾਰ ਵਿਚ ਅਥਵਾ ਹਰ ਮਨੁੱਖ ਦੇ ਅੰਦਰ ਭਾਵੇਂ ਉਹ ਕਿਸੇ ਕੁਲ ਜਾਂ ਉਮਰ ਦਾ ਹੈ, ਨਿਰੰਤਰ ਰੂਪ ਵਿਚ ਜੁਧ ਹੋ ਰਿਹਾ ਹੈ। ਨੇਕੀ ਅਤੇ ਬਦੀ ਦੀਆਂ ਸ਼ਕਤੀਆਂ (ਗੁਰਮੁਖ ਅਤੇ ਮਨਮੁਖ) ਲਗਾਤਾਰ ਪਰਸਪਰ ਲੜਾਈ ਲੜ ਰਹੀਆਂ ਹਨ, ਇਹ ਲੜਾਈ ਕਦੇ ਬੰਦ ਨਹੀਂ ਹੋਈ। ਪਰ ਵਿਸ਼ੇਸ਼ ਗਲ ਇਹ ਹੈ ਕਿ ਅਧਿਆਤਮਿਕ ਵਾਰਾਂ ਅਨੁਸਾਰ ਜਿਤ, ਹਮੇਸ਼ਾਂ ਨੇਕੀ ਦੀ ਹੋ ਰਹੀ ਹੁੰਦੀ ਹੈ। ਬਦੀ ਦਾ ਇਹ ਸੁਭਾਅ ਹੈ ਕਿ ਉਸ ਨੇ ਟਿਕ ਕੇ ਨਹੀਂ ਰਹਿਣਾ, ਟਕਰ ਵਿਚ ਜ਼ਰੂਰ ਆਉਣਾ ਹੈ। ਬਦੀ ਦਾ ਇਹ ਸੁਭਾਅ ਜ਼ਰੂਰ ਹੋਣਾ ਹੈ ਅਤੇ ਅੰਤ ਵਿਚ ਹਾਰਨਾ ਜ਼ਰੂਰ ਹੈ। ਇਸ ਦਾ ਕੁਦਰਤੀ ਨਤੀਜਾ ਇਹ ਹੈ ਕਿ ਨੇਕੀ ਦੀ ਜਿਤ ਜ਼ਰੂਰ ਹੋਣੀ ਹੈ। ਇਸ ਤਰ੍ਹਾਂ ਹਰ ਹਾਲ ਬੁਰਾਈ ਅਥਵਾ ਮਨਮੁਖਤਾ ਦੀ ਹਾਰ ਹੈ, ਹਰ ਮੌਤ ਬੁਰਾਈ ਦੀ ਹੈ ਅਤੇ ਹਰ ਜਿੱਤ ਜ਼ਿੰਦਗੀ ਅਥਵਾ ਨੇਕੀ ਦੀ ਹੈ। ਅਧਿਆਤਮਵਾਦੀਆਂ ਦੀ ਦ੍ਰਿਸ਼ਟੀ ਤੋਂ ਸਾਰੀ ਸ੍ਰਿਸ਼ਟੀ ਅੰਦਰ ਅਸਲ ਵਿਚ ਸ਼੍ਰੇਣੀਆਂ ਹੀ ਦੋ ਹਨ: ਇਕ ਗੁਰਮੁਖਾਂ ਦੀ ਅਤੇ ਦੂਜੀ ਮਨਮੁਖਾਂ ਦੀ। ਦੋਹਾਂ ਵਿਚ ਨਿਰੰਤਰ ਲੜਾਈ ਇਕ ਸੁਭਾਵਕ ਸਚਾਈ ਹੈ।

ਇਸ ਤਰ੍ਹਾਂ ਵਿਸ਼ੇ ਤੇ ਰੂਪ ਪਖੋਂ, ਪੰਜਾਬੀ ਵਾਰ ਵਿਚ ਇਹ ਮੋੜ ਆਇਆ ਹੈ, ਜਿਸਨੇ ਵਾਰ ਦੇ ਸੁਭਾਅ ਨੂੰ ਹੋਰ ਸੁਸ਼ੀਲ ਤੇ ਵਿਸ਼ਾਲ ਬਣਾ ਦਿਤਾ ਹੈ।



# ਜੈਤਸਰੀ ਕੀ ਵਾਰ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਤਨੀ ਵੀ ਬਾਣੀ ਵਿਦਮਾਨ ਹੈ ਉਸ ਦਾ ਕੋਈ ਨਾ ਕੋਈ ਪਿਛੋਕੜ ਹੈ ਭਾਵ ਉਹ ਕਿਸੇ ਨਾ ਕਿਸੇ ਪ੍ਰਥਾਇ ਜ਼ਰੂਰ ਉਚਾਰਣ ਹੋਈ ਹੈ। ਚਾਹੇ ਉਹ ਕਰਤਾ ਪੁਰਖ ਨੂੰ ਹਾਜ਼ਰ ਨਾਜ਼ਰ ਵੇਖਕੇ ਸਿਫ਼ਤ ਰੂਪ ਵਿਚ ਜਾਂ ਮਨ ਨੂੰ ਸੰਬੋਧਨ ਰੂਪ ਵਿਚ ਤੇ ਭਾਵੇਂ ਸਮੁਚੀ ਮਾਨਵਤਾ ਨੂੰ ਉਪਦੇਸ਼ ਰੂਪ ਵਿਚ ਹੈ। ਉਹ ਸਮਾਂ, ਉਹ ਘੜੀ, ਉਹ ਜਗਿਆਸੂ ਜਿਸ ਨੂੰ ਉਸ ਸਮੇਂ ਸਿਖਿਆ ਦਿਤੀ ਗਈ, ਬਾਰੇ ਸਹੀ ਅਨੁਮਾਨ ਲਾਉਣਾ ਸੰਭਵ ਨਹੀਂ ਪਰ ਪਰੰਪਰਾਗਤਿ ਰੀਤੀਆਂ ਅਤੇ ਪੁਰਾਤਨ ਇਤਿਹਾਸ ਨੂੰ ਖੋਜਿਆਂ ਕੋਈ ਨ ਕੋਈ ਥਾਉਂ ਥੇਂਹ ਲੱਭ ਹੀ ਪੈਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਦਸ਼ਮੇਸ਼ ਪਿਤਾ ਜੀ ਤੱਕ ਜੋ ਰਹੁਰੀਤੀਆਂ ਸਿਖ-ਧਰਮ ਵਿਚ ਪ੍ਰਚਲਤ ਰਹੀਆਂ ਉਨ੍ਹਾਂ ਦੇ ਕਈ ਸੰਕੇਤ ਸਾਨੂੰ ਪੁਰਾਤਨ ਜਨਮ ਸਾਖੀ (ਵਲਾਇਤ ਵਾਲੀ), ਵਡੀ ਜਨਮ ਸਾਖੀ (ਭਾਈ ਬਾਲੇ ਵਾਲੀ), ਮਿਹਰਵਾਨ ਵਾਲੀ ਜਨਮ ਸਾਖੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ (ਗਿਆਨ ਰਤਨਾਵਲੀ ਅਤੇ ਭਗਤ ਰਤਨਾਵਲੀ) ਆਦਿ ਵਿਚੋਂ ਮਿਲਦੇ ਹਨ। ਹਰੇਕ ਰਹੁਰੀਤੀ ਦਾ ਲਿਖਤੀ ਰੂਪ ਮਿਲਣਾ ਮੁਸ਼ਕਲ ਹੈ ਪਰੰਤੂ ਸਿਖ ਧਰਮ ਦੇ ਰਹਿਤਨਾਮੇ ਇਸ ਗਲ ਦਾ ਪ੍ਰਤੀਕ ਹਨ ਕਿ ਸਿਖ ਸਮਾਜ ਇਕ ਸੁਤੰਤਰ ਸਮਾਜ ਹੈ ਅਤੇ ਇਸ ਦੀਆਂ ਰਹੁਰੀਤੀਆਂ

ਬਾਕੀ ਧਰਮਾਂ ਨਾਲੋਂ ਵਿਲੱਖਣ ਹਨ। ਧਰਮ ਦਾ ਸੰਬੰਧ ਆਤਮਾ ਨਾਲ ਹੁੰਦਾ ਹੈ। ਜਿਹੜਾ ਧਰਮ ਆਤਮਾ ਨੂੰ ਗਿਆਨਸ਼ੀਲ ਨਹੀਂ ਬਣਾਉਂਦਾ ਉਹ ਆਤਮਾ ਨੂੰ ਸੰਸਾਰੀ ਸੰਸਕਾਰਾਂ ਵਿਚੋਂ ਮੁਕਤ ਨਹੀਂ ਕਰਵਾ ਸਕਦਾ। ਉਚਾ ਆਚਰਣ ਹੀ ਮਨੁੱਖੀ ਆਤਮਾ ਨੂੰ ਉਚੀ ਸੁਰਤਿ ਪਰਦਾਨ ਕਰ ਸਕਦਾ ਹੈ ਜਿਸ ਤੋਂ ਧਰਮੀ ਪੁਰਸ਼ ਵਿਸ਼ਈ ਜੀਵਨ ਤੋਂ ਨਿਰਲੇਪ ਹੋ ਕੇ ਸੁਵੱਛ ਤੇ ਸ਼ੁੱਧ ਜੀਵਨ ਬਿਤੀਤ ਕਰਦਾ ਹੈ। 'ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਗੁਰਮੁਖ ਲਾਗੈ ਸਹਜਿ ਧਿਆਨੁ'' ਹੀ ਗੁਰਮਤਿ ਦਾ ਨਿਸ਼ਾਨਾ ਹੈ ਅਤੇ ਇਸੇ ਮਨੋਰਥ ਦੀ ਪੂਰਤੀ ਲਈ ਹੀ ਨਿਰੰਕਾਰੀ ਬਾਣੀ ਦਾ ਸੰਪਾਦਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਸੀ। ਪਵਿੱਤਰ ਗੁਰਬਾਣੀ ਦਾ ਵਾਕ ਹੈ:-

**ਪਰਥਾਇ ਸਾਖੀ ਮਹਾਪੁਰਖ ਬੋਲਦੇ,**
**ਸਾਂਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ,**
**ਆਪਣਾ ਆਪੁ ਪਛਾਣੈ ॥** [ਪੰਨਾ ੬੪੭

ਇਸ ਪੰਕਤੀ ਅਨੁਸਾਰੀ ਗੁਰਬਾਣੀ ਵਿਚਲੇ ਉਪਦੇਸ਼ ਚਹੁੰ ਵਰਨਾਂ ਲਈ ਸਾਂਝੇ ਹਨ। ਇਸੇ ਤਰ੍ਹਾਂ 'ਜੈਤਸਰੀ ਕੀ ਵਾਰ' ਬਾਰੇ ਸੰਪਰਦਾਈ ਵਿਦਵਾਨ ਦਸਦੇ ਹਨ ਕਿ ਜਦੋਂ ਕੋਈ ਸਿੰਘ ਚੜ੍ਹਾਈ ਕਰ ਜਾਂਦਾ ਸੀ ਉਸ ਦੇ ਸੰਬੰਧੀ ਹਰ ਰੋਜ਼ ਸੰਧਿਆ ਦੇ ਪਾਠ ਉਪਰੰਤ ਇਸ ਵਾਰ ਦੇ ੪ ਸਲੋਕਾਂ ਅਤੇ ਦੋ ਪਉੜੀਆਂ ਦੀ ਕਥਾ ਗਿਆਨੀ ਪੁਰਸ਼ਾਂ ਪਾਸੋਂ ਕਰਵਾ ਕੇ ਮਨ ਦੀ ਸ਼ਾਂਤੀ ਪਰਾਪਤ ਕਰਦੇ ਹੁੰਦੇ ਸਨ। ਇਸ ਤਰ੍ਹਾਂ

ਦਸ ਦਿਨ ਇਸ ਵਾਰ ਦੀ ਕਥਾ ਚਲਦੀ ਰਹਿੰਦੀ ਸੀ।

ਸ੍ਰੀਮਾਨ ਭਾਈ ਹਜ਼ਾਰਾ ਸਿੰਘ ਜੀ ਗਿਆਨੀ, ਜਿਹੜੇ ਕਿ ਆਪਣੇ ਸਮੇਂ ਦੇ ਚੰਗੇ ਵਿਦਵਾਨ ਪੁਰਸ਼ ਸਨ, ਨੇ ਇਸ ਬਾਣੀ ਦੀ ਟੀਕਾ ਈਸਵੀ ਸੰਨ ੧੮੯੬-੯੭ ਵਿਚ ਤਿਆਰ ਕੀਤਾ ਸੀ ਜਿਸ ਨੂੰ ਖ਼ਾਲਸਾ ਟ੍ਰੈਕਟ ਸੋਸਾਇਟੀ ਨੇ 'ਨਿਰਗੁਣਿਆਰਾ' ਟ੍ਰੈਕਟ ਵਿਚ ਪ੍ਰਕਾਸ਼ਤ ਕਰਵਾਇਆ ਸੀ। ਇਸ ਟ੍ਰੈਕਟ ਦੀ ਭੂਮਿਕਾ ਵਿਚ ਉਪਰੋਕਤ ਰਹੁਰੀਤੀ ਦਾ ਇਉਂ ਵਰਨਣ ਕੀਤਾ ਗਿਆ ਹੈ:

''ਸ੍ਰੇਸ਼ਟ ਸੰਪਰਦਾਈ ਗਿਆਨੀ ਜੀ ਤੋਂ ਪਤਾ ਲਗਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਸੇ ਸਮੇਂ ਪੰਡਿਤ ਦੇ ਪ੍ਰਸ਼ਨਾਂ ਦੇ ਉਤਰ ਵਿਚ ਸਹਸਕ੍ਰਿਤ ਦੇ ਸਲੋਕ, ਜੋ ਇਸ ਵਾਰ ਵਿਚ ਹਨ, ਉਚਰੇ ਸਨ। ਫੇਰ ਕਿਸੇ ਵੇਲ਼ੇ ਕਿਸੇ ਸਿੱਖ ਨੇ ਗਰੁੜ ਦੀ ਕਥਾ ਸੁਣੀ ਤੇ ਉਸ ਦਾ ਜੀ ਘਾਬਰਿਆ। ਤਦ ਗੁਰੂ ਸਾਹਿਬ ਅਗੇ ਬੇਨਤੀ ਕੀਤੀ ਕਿ ਇਹ ਕੀ ਗਲ ਹੈ? ਤਦ ਮਹਾਰਾਜ ਜੀ ਨੇ ਕਿਹਾ ਕਿ ਅਸੀਂ ਇਕ ਅਕਾਲ ਪੁਰਖ ਦੇ ਸੇਵਕ ਹਾਂ, ਸਾਡੀ ਕਥਾ ਉਸ ਦਾ ਜੱਸ ਹੈ ਤੇ ਉਸੇ ਦੇ ਮਿਲਾਪ ਦਾ ਜਤਨ ਹੈ ਤੇ ਸੰਸਾਰ ਦੀ ਆਸਰਤਾ ਦਾ ਗਿਆਨ। ਇਹ ਪ੍ਰਾਣੀ ਦੇ ਅੰਤ ਸਮੇਂ ਅੱਖਾਂ ਅਗੇ ਆਉਣੇ ਚਾਹੀਏ ਅਰ ਸ੍ਰੀ ਗੁਰੂ ਜੀ ਨੇ ਉਹ ਸਲੋਕ ਸੁਣਾ ਕੇ ਕਿਹਾ ਕਿ ਸਿਖਾਂ ਵਿਚ ਮਿਰਤਕ ਸੰਸਕਾਰਾਂ ਵੇਲੇ ਇਸ ਦੀ ਕਥਾ ਸੁਨਣੀ ਜੋਗ ਹੈ। ਪਰ ਸਹਸਕ੍ਰਿਤ ਦੇ ਔਖੇ ਬਚਨ ਹੋਣ ਕਰਕੇ ਗੁਰੂ ਜੀ ਨੇ ਇਕ ਇਕ ਸਲੋਕ ਦੀ ਵਿਆਖਿਆ ਇਕ ਇਕ ਸਲੋਕ ਵਿਚ ਸੋਖੀ ਬੋਲੀ ਵਿਚ ਕੀਤੀ ਤੇ ਬਾਕੀ ਵਿਸਥਾਰ

ਪਉੜੀ ਵਿਖੇ ਕਰ ਦਿਤਾ। ਇਸੇ ਕ੍ਰਮ ਵਿਚ ਇਹ ਬਾਣੀ ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ। ਟੀਕਾ ਤਾਂ ਮਾਨੋ ਮਹਾਰਾਜ ਜੀ ਨੇ ਆਪ ਕਰ ਛਡਿਆ ਸੀ ਪਰ ਤਿਸ ਦੇ ਅਰਥਾਂ ਨੂੰ ਹੋਰ ਭੀ ਸੁਗਮ ਕਰਨ ਲਈ ਇਹ ਟੀਕਾ ਤਿਆਰ ਹੋਇਆ ਹੈ ਕਿਉਂਕਿ ਹੋਰ ਥਾਂ ਗਿਆਨੀ ਨਹੀਂ ਲੱਭਦੇ। ਸੋ ਲੋੜ ਸਮੇਂ ਖ਼ਾਲਸਾ ਇਸੇ ਪੋਥੀ ਤੋਂ ਆਪਣੇ ਮਨ ਦੇ ਸ਼ੋਕ ਨੂੰ ਨਿਵਾਰ ਲਿਆ ਕਰੇ ਅਰ ਪ੍ਰਾਣੀ ਦੇ ਮਿਰਤੂ ਹੋਣ ਤੋਂ ਮਗਰੋਂ ੧੦ ਦਿਨ ਤੱਕ ਇਸ ਦੀ ਕਥਾ ਰੋਜ਼ ਸੰਝ ਨੂੰ ਪ੍ਰਾਣੀ ਦੇ ਸੰਬੰਧੀ ਅਤੇ ਸਜਣ ਪ੍ਰੇਮ ਸਹਿਤ ਸੁਣਿਆ ਕਰਨ।''

ਇਸ ਬਾਰੇ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਪੰਜਾਬ ਤੇ ਹਰਿਆਣਾ ਹਾਈ ਕੋਰਟ, ਚੰਡੀਗੜ੍ਹ, ਦੇ ਚੀਫ ਜਸਟਿਸ ਸ੍ਰ. . ਹਰਬੰਸ ਸਿੰਘ ਜੀ ਦੇ ਸਤਿਕਾਰੇ ਯੋਗ ਪਿਤਾ, ਸ . ਹਰਨਾਮ ਸਿੰਘ ਜੀ, ਜੋ ਗੁਰੂ ਘਰ ਦੇ ਚੰਗੇ ਸ਼ਰਧਾਲੂ ਸੂਝਵਾਨ ਅਤੇ ਪ੍ਰੀਤਵਾਨ ਸਿਖ ਸਨ, ਆਪਣੇ ਦਿਹਾਂਤ ਤੋਂ ਪੰਜ ਸਾਲ ਪਹਿਲਾਂ ਹੀ ਆਪਣੀ ਜੀਵਨ ਕਥਾ ਲਿਖ ਕੇ ਰਖ ਗਏ ਸਨ ਉਸ ਵਿਚ 'ਜੈਤਸਰੀ ਕੀ ਵਾਰ' ਦੇ ਪਾਠ ਸੰਬੰਧੀ ਇਉਂ ਜ਼ਿਕਰ ਹੈ:-

(ਮੇਰੇ ਦਿਹਾਂਤ ਪਿਛੋਂ)

ਇਸ ਲਫਾਫੇ ਵਿਚ ਜੈਤਸਰੀ ਕੀ ਵਾਰ ਹੈ,

'ਸਦ' ਨਹੀਂ ਪੜ੍ਹਨੀ, ਜੈਤਸਰੀ ਕੀ ਵਾਰ ਪੜ੍ਹਨੀ।

ਹਿੰਦੂ ਮਤ ਦੇ ੧੮ ਪੁਰਾਣ ਹਨ ਜਿਨ੍ਹਾਂ ਵਿਚੋਂ ਇਕ ਦਾ ਨਾਉਂ 'ਗਰੁੜ ਪੁਰਾਣ' ਹੈ। ਇਸ ਪੁਰਾਣ ਵਿਚ ਮੌਤ-ਸਮੇਂ ਦੇ ਬੜੇ ਭਿਆਨਕ

ਚਿਤਰਾਂ ਦਾ ਵਰਨਣ ਹੈ। ਪ੍ਰਾਣੀ ਦੇ ਮਰਨ ਮਗਰੋਂ ਕੀਤੇ ਸੰਸਕਾਰਾਂ ਦਾ ਆਧਾਰ ਇਹੋ ਹੀ ਹੈ। ਇਹ ਗਲ ਮੰਨਣ ਯੋਗ ਹੈ ਕਿ ਹਿੰਦੂ ਸਮਾਜ ਵਿਚ ਗਰੁੜ ਪੁਰਾਣ ਦੀ ਕਥਾ ਹੁੰਦੀ ਹੈ ਅਤੇ ਸੰਪਰਦਾਈਆਂ ਦੇ ਵਿਚਾਰ ਅਨੁਸਾਰ 'ਜੈਤਸਰੀ ਕੀ ਵਾਰ' ਦੀ ਰਚਨਾ ਦਾ ਪਿਛੋਕੜ ਵੀ ਠੀਕ ਹੋਵੇ ਪਰ ਇਹ ਗਲ ਸਮਝ ਵਿਚ ਨਹੀਂ ਆ ਰਹੀ ਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ, ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ, ਗੁਰ ਬਿਲਾਸ ਪਾ. ੬, ਗੁਰ ਬਿਲਾਸ ਪਾ. ੧੦, ਪੰਥ ਪ੍ਰਕਾਸ਼, ਮਹਿਮਾ ਪ੍ਰਕਾਸ਼, ਸਰਬ ਲੋਹ ਗ੍ਰੰਥ ਅਤੇ ਹੋਰ ਅਜਿਹੇ ਧਾਰਮਿਕ ਗ੍ਰੰਥ ਹਨ ਜਿਨ੍ਹਾਂ ਵਿਚ ਸਿਖ ਰਹੁਰੀਤੀਆਂ ਦਾ ਵਰਨਣ ਹੈ, ਪਰ ਇਸ ਰਹੁਰੀਤੀ ਦਾ ਕਿਤੇ ਸੰਕੇਤ ਨਹੀਂ ਮਿਲਦਾ। ਵਿਸ਼ੇਸ਼ ਕਰਕੇ ਮਹਾਨ ਖੋਜੀ ਵਿਦਵਾਨ, ਗੁਰਪੁਰਵਾਸੀ ਭਾ. ਕਾਨ੍ਹ ਸਿੰਘ ਜੀ ਨਾਭਾ ਜਿਨ੍ਹਾਂ ਨੇ 'ਗੁਰਮਤਿ ਸੁਧਾਰਕ' ਵਿਚ ਮ੍ਰਿਤਕ ਸੰਸਕਾਰਾਂ ਦਾ ਵਰਨਣ ਕੀਤਾ ਹੈ ਪਰ ਉਕਤ ਰੀਤੀ ਦਾ ਕੋਈ ਜ਼ਿਕਰ ਨਹੀਂ ਕੀਤਾ। ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਇਹ ਰਹੁਰੀਤੀ ਸੰਪਰਦਾਈ ਗਿਆਨੀਆਂ ਦੇ ਘੇਰੇ ਵਿਚ ਹੀ ਪ੍ਰਚਲਤ ਰਹੀ ਹੋਵੇਗੀ ਤੇ ਸਮੁੱਚੇ ਤੌਰ ਤੇ ਸਿਖ ਪੰਥ ਨੇ ਇਸ ਨੂੰ ਨਹੀਂ ਅਪਨਾਇਆ ਹੋਵੇਗਾ। ਜੇ ਇਹ ਗਲ ਠੀਕ ਹੁੰਦੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਵੇਂ ਸਾਰੀ ਕਿਰਿਆ ਪ੍ਰਚਲਤ ਗੁਰਮਤਿ ਰਹੁਰੀਤੀ ਅਨੁਸਾਰ ਕੀਤੀ ਉਸ ਵਿਚ ਇਹ ਮਰਯਾਦਾ ਜ਼ਰੂਰ ਅੰਕਿਤ ਹੁੰਦੀ ਪਰ ਉਥੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠ

ਦਾ ਹੀ ਵਰਨਣ ਹੈ।

ਜਿਥੋਂ ਤਕ ਵਰਤਮਾਨ ਸਮੇਂ ਵਿਚ ਇਸ ਰਹੁਰੀਤੀ ਦਾ ਸਬੰਧ ਹੈ, ਇਹ ਕਿਤੇ ਵੇਖਣ ਵਿਚ ਨਹੀਂ ਆਈ। ਅਸਲ ਵਿਚ ਸਾਰੀ ਗੁਰਬਾਣੀ ਹੀ ਮਨ ਨੂੰ ਸ਼ਾਂਤੀ ਦੇਣ ਵਾਲੀ ਹੈ ਅਤੇ ਕਿਸੇ ਬਾਣੀ ਦਾ ਵੱਖ ਵੱਖ ਫਲ ਸਰੂਪ ਨਹੀਂ ਕਿਉਂਕਿ ਸਾਰੀ ਬਾਣੀ ੧ਓਂ ਤੇ ਆਧਾਰਤ ਹੈ। ਹਾਂ ਗੁਰੂ-ਪੰਥ ਵਲੋਂ ਜਿਸ ਬਾਣੀ ਦਾ ਬੰਧਨ ਹੋਵੇ, ਉਸ ਨੂੰ ਉਸੇ ਅਨੁਸਾਰ ਪੜ੍ਹਨਾ ਹੀ ਠੀਕ ਹੈ। ਗੁਰਮਤਿ ਦਾ ਇਹੋ ਸਿਧਾਂਤ ਹੈ-- ਇਕ ਅਕਾਲ ਦੀ ਪੂਜਾ, ਆਤਮ-ਤਤ ਦੀ ਵਿਚਾਰ (ਨਾਮ ਜਪਣਾ, ਵੰਡ ਛਕਣਾ ਅਤੇ ਧਰਮ ਦੀ ਕਿਰਤ ਕਰਨੀ)। ਇਸ ਤੋਂ ਛੁਟ ਹੋਰ ਸਭ ਕਰਮ ਫੋਕਟ ਹਨ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**੧. ਸੁਣਿ ਪੰਡਿਤ! ਕਰਮਕਾਰੀ ॥**
**ਜਿਤੁ ਕਰਮਿ ਸੁਖੁ ਊਪਜੈ ਭਾਈ,**
**ਸੁ ਆਤਮਤਤੁ ਬੀਚਾਰੀ ॥** [ਪੰਨਾ ੬੩੫

**੨. ਜਿਨਿ ਆਤਮਤਤੁ ਨ ਚੀਨਿਆ ॥**
**ਸਭ ਫੋਕਟ ਧਰਮ ਅਬੀਨਿਆ ॥** [ਪੰਨਾ ੧੩੫੧



# ਰੂਪ ਤੇ ਬਣਤਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮਾਤਮਾ ਦੀ ਮਹਿਮਾ ਜਾਂ ਵਾਹਿਗੁਰੂ ਨਾਮ ਦੀ ਵਡਿਆਈ ਨਾਲ ਭਰਪੂਰ ਬਾਣੀ ਜੋ ਪਉੜੀ ਛੰਦ ਦੇ ਰੂਪ ਵਿਚ ਸਲੋਕਾਂ ਨਾਲ ਮਿਲਾ ਕੇ ਲਿਖੀ ਗਈ ਹੈ, ਉਹ ਵਾਰ ਨਾਮ ਦੀ ਲਖਾਇਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੋਈਆ ੨੨ ਵਾਰਾਂ ਵਿਚੋਂ ਕੇਵਲ ਇਕ ਵਾਰ 'ਬਸੰਤ ਕੀ ਵਾਰ ਮਹਲਾ ੫' ਨਿਰੋਲ ਪਉੜੀ ਛੰਦ ਦੇ ਰੂਪ ਵਿਚ ਦਰਜ ਹੈ, ਜਿਸ ਨਾਲ ਕੋਈ ਸਲੋਕ ਨਹੀਂ, ਅਤੇ ਬਾਕੀ ਵਾਰਾਂ ਸਲੋਕਾਂ ਸਹਿਤ ਹਨ।

ਰਾਗਾਂ ਦੀ ਤਰਤੀਬ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੈਤਸਰੀ ਰਾਗ ਦਾ ਨੰਬਰ ਗਿਆਰਵਾਂ ਹੈ ਅਤੇ ਵਾਰਾਂ ਤੇ ਕ੍ਰਮ ਅਨੁਸਾਰ ਵੀ ਇਸ ਦਾ ਨੰਬਰ ਇਹੋ ਹੀ ਰਹਿੰਦਾ ਹੈ ਕਿਉਂਕਿ ਰਾਗ ਦੇਵਗੰਧਾਰੀ ਅਤੇ ਧਨਾਸਰੀ ਵਿਚ ਕੋਈ ਵਾਰ ਅੰਕਿਤ ਨਹੀਂ ਜਦੋਂ ਕਿ ਗਉੜੀ ਅਤੇ ਗੂਜਰੀ ਰਾਗਾਂ ਵਿਚ ਦੋ ਦੋ ਵਾਰਾਂ ਦਰਜ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਛੇ ਵਾਰਾਂ (੧) ਗਉੜੀ ਕੀ ਵਾਰ (੨) ਗੂਜਰੀ ਕੀ ਵਾਰ (੩) ਜੈਤਸਰੀ ਕੀ ਵਾਰ (੪) ਰਾਮਕਲੀ ਕੀ ਵਾਰ (੫) ਬਸੰਤ ਕੀ ਵਾਰ (੬) ਮਾਰੂ ਕੀ ਵਾਰ ਰਚੀਆਂ ਹਨ, ਇਸ ਵਾਰ ਮਾਲਾ ਅਨੁਸਾਰ 'ਜੈਤਸਰੀ ਕੀ ਵਾਰ' ਦਾ ਤੀਜਾ ਨੰਬਰ ਬਣਦਾ ਹੈ। ਸੰਗੀਤ ਅਨੁਸਾਰ ਜੈਤਸਰੀ ਪੂਰਬੀ ਠਾਟ ਦੀ ਔੜਵ ਸੰਪੂਰਨ ਰਾਗਣੀ

ਹੈ ਅਤੇ ਇਹ ਦੇਸੀ, ਟੋਡੀ ਗਉਣੀ ਤੇ ਵਿਭਾਸ ਦੇ ਮੇਲ ਤੋਂ ਬਣਦੀ ਹੈ। ਸੰਗੀਤਕਾਰਾਂ ਨੇ ਇਸ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਅਤੇ ਰਾਤ ਦਾ ਪਹਿਲਾ ਪਹਿਰ ਨੀਯਤ ਕੀਤਾ ਹੈ। ਇਹ ਰਾਗ ਸਰਦ ਰੁਤ ਵਿਚ ਗਾਇਆ ਜਾਂਦਾ ਹੈ ਅਤੇ ਖੁਸ਼ੀ ਦਾ ਸੂਚਕ ਹੈ, ਵੈਰਾਗਮਈ ਨਹੀਂ।

ਇਹ ਅਮੋਲਕ ਰਚਨਾ ਜੈਤਸਰੀ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੦੫-੧੦ ਉਤੇ ਦਰਜ ਹੈ। ਪੰਚਮ ਪ੍ਰਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਵਾਰ ਦੇ ਰਚਨਹਾਰ ਹਨ।

ਪਰੰਪਰਾ ਤੋਂ ਵਾਰ ਦਾ ਮੁੱਢਲਾ ਰੂਪ ਪਉੜੀ ਹੀ ਪ੍ਰਚਲਤ ਸੀ ਪ੍ਰੰਤੂ ਸਮੇਂ ਦੀ ਚਾਲ ਨਾਲ ਇਸ ਦੇ ਸਰੂਪ ਵਿਚ ਪਰਿਵਰਤਨ ਆਇਆ। ਜਦੋਂ ਢਾਢੀਆਂ ਨੇ ਵਾਰਾਂ ਵਿਚ ਦੋਹਰੇ ਤੇ ਛੰਤਾਂ ਦਾ ਪ੍ਰਯੋਗ ਕਰਨਾ ਆਰੰਭ ਕਰ ਦਿਤਾ ਤਾਂ ਧਾਰਮਿਕ ਵਾਰਾਂ ਵਿਚ ਸਲੋਕਾਂ ਨੇ ਆਪਣੀ ਥਾਂ ਬਣਾ ਲਈ। ਇਸ ਤਰ੍ਹਾ ਪਉੜੀਆਂ ਦੇ ਨਾਲ ਨਾਲ ਸਲੋਕਾਂ ਦੀ ਵਰਤੋਂ ਵੀ ਹੋਂਦ ਵਿਚ ਆਈ ਅਤੇ ਵਾਰ ਦੀ ਰੂਪ ਰੇਖਾ ਵਿਚ ਹੋਰ ਵਿਕਾਸ ਹੋਇਆ। ਸੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਦੇ ਸਿਰਲੇਖ ਨਾਲ ਸੰਕੇਤ ਵਜੋਂ ਇਹ ਅੰਕਿਤ ਕਰ ਦਿਤਾ ਕਿ ਇਹ ਵਾਰ ਸਲੋਕਾਂ ਨਾਲ ਹੈ, ਭਾਵ ਇਸ ਵਾਰ ਵਿਚ ਕੇਵਲ ਪਉੜੀਆਂ ਹੀ ਨਹੀਂ, ਸਲੋਕ ਵੀ ਸ਼ਾਮਲ ਹਨ।

ਇਹ ਵਾਰ ੨੦ ਪਉੜੀਆਂ ਅਤੇ ੪੦ ਸਲੋਕਾਂ ਉਤੇ ਆਧਾਰਤ ਹੈ। ਹਰੇਕ ਪਉੜੀ ਨਾਲ ਦੋ ਦੋ ਸਲੋਕ ਗੁੰਫਤ ਹਨ। ਸਿਵਾਇ ਪਉੜੀ

ਨੰਬਰ ੧੨ ਦੇ ਜਿਸ ਦਾ ਸਲੋਕ ਤਿੰਨ ਤੁਕਾਂ ਦਾ ਹੈ, ਬਾਕੀ ਸਭ ਸਲੋਕਾਂ ਦਾ ਸਰੂਪ ਇਕੋ ਜਿਹਾ ਹੈ ਭਾਵ ਦੋ ਤੁਕਾਂ ਵਾਲੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੨ ਧਾਰਮਿਕ/ਅਧਿਆਤਮਿਕ ਵਾਰਾਂ ਦਰਜ ਹਨ ਜਿਨ੍ਹਾਂ ਵਿਚੋਂ ਜੈਤਸਰੀ ਕੀ ਵਾਰ ਦੀ ਬਣਤਰ ਤੇ ਰੂਪ ਬਾਕੀ ਵਾਰਾਂ ਨਾਲੋਂ ਕੁਝ ਵਿਲਖਣ ਹੈ। ਬਾਕੀ ਵਾਰਾਂ ਵਿਚ ਜੇ ਪਉੜੀਆਂ ਗੁਰੂ ਅਮਰਦਾਸ ਜੀ ਦੀਆਂ ਰਚਿਤ ਹਨ, ਤਾਂ ਉਸ ਦੇ ਨਾਲ ਲਗੇ ਹੋਏ ਸਲੋਕ ਮਹਲੇ ਪਹਿਲੇ, ਦੂਜੇ ਤੇ ਤੀਜੇ ਦੇ ਵੀ ਦਰਜ ਹਨ। ਜੇ ਪਉੜੀਆਂ ਗੁਰੂ ਰਾਮਦਾਸ ਜੀ ਦੀਆਂ ਰਚਿਤ ਹਨ ਤਾਂ ਸਲੋਕ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੇ ਹਨ–ਵੇਖੋ ਵਾਰ ਸੂਹੀ ਕੀ ਸਲੋਕਾਂ ਨਾਲਿ, ਮਹਲਾ ੩ ਅਤੇ ਬਿਲਾਵਲ ਕੀ ਵਾਰ ਮਹਲਾ ੪। ਪਰ ਇਸ ਵਾਰ ਵਿਚ ਪਉੜੀਆਂ ਤੇ ਸਲੋਕ ਦੋਵੇਂ ਹੀ ਗੁਰੂ ਅਰਜਨ ਦੇਵ ਜੀ ਦੇ ਆਪਣੇ ਰਿਚਤ ਹਨ। ਪਉੜੀਆਂ ਪੰਜ ਪੰਜ ਤੁੱਕਾਂ ਦੀਆਂ ਬਣਾਈਆਂ ਗਈਆਂ ਹਨ ਜਿਨ੍ਹਾਂ ਦੇ ਭਾਵ ਸਲੋਕਾਂ ਨਾਲ ਮਿਲਦੇ ਹਨ। ਛੰਦ ਚਾਲ ਦੇ ਹਿਸ਼ਾਬ ਨਾਲ ਪਉੜੀ ਦੀ ਹਰੇਕ ਤੁਕ ਦਾ ਵਜ਼ਨ ੧੩+੧੦=੨੩ ਮਾਤਰਾ ਦਾ ਹੈ ਅਤੇ ਅੰਤ ਵਿਚ ਗੁਰੂ ਹੈ। ਜਿਵੇਂ:–

**(ੳ) ਜਿਉ ਮਛੁਲੀ ਬਿਨੁ ਪਾਣੀਐ, ਕਿਉ ਜੀਵਣੁ ਪਾਵੈ ॥**
**ਬੂੰਦ ਵਿਹੂਣਾ ਚਾਤ੍ਰਿਕੋ, ਕਿਉਕਰਿ ਤ੍ਰਿਪਤਾਵੈ ॥**

**[ਪਉੜੀ ੧੨**

ਕਈ ਵਾਰਾਂ ਵਿਚ ਪਉੜੀ ਦਾ ਰੂਪ ਇਸ ਤੋਂ ਵੀ ਲੰਮੇਰਾ ਮਿਲਦਾ ਹੈ ਪਰ ਪੁਰਾਤਨ ਰੂਪ ਇਹੋ ਹੀ ਪ੍ਰਚਲਤ ਸੀ ਜੋ ਇਸ ਵਾਰ

ਵਿਚ ਦਿਤਾ ਹੋਇਆ ਹੈ। ਇਸ ਵਾਰ ਦੀਆਂ ਤਿੰਨ ਪਉੜੀਆਂ ੧੩,੧੫ ਤੇ ੨੦ ਵਿਚ 'ਨਾਨਕ' ਨਾਮ ਦੀ ਵਰਤੋਂ ਹੈ ਬਾਕੀ ਕਿਸੇ ਪਉੜੀ ਵਿਚ ਨਹੀਂ। ਲਗਪਗ ਇਹੋ ਰੀਤੀ ਹੀ ਗੁਰਬਾਣੀ ਦੀਆਂ ਬਾਕੀਆਂ ਵਾਰਾਂ ਵਿਚ ਹੈ। ਸਲੋਕਾਂ ਦਾ ਸਰੂਪ ਦੋਹਰਾ ਛੰਦ ਹੈ। ਸੋ ਇਸ ਵਾਰ ਦੇ ਰੂਪ ਅਤੇ ਬਣਤਰ ਬਾਰੇ ਇਹੋ ਆਖਣਾ ਹੀ ਪਰਥਾਇ ਹੋਵੇਗਾ ਕਿ ਇਸ ਵਾਰ ਦੀਆਂ ਪਉੜੀਆਂ ਤੇ ਸਲੋਕ ਦੋਵੇਂ ਹੀ ਫੁੱਲਾਂ ਦੇ ਹਾਰ ਵਾਂਗ ਇਕ ਸੁੰਦਰ ਧਾਗੇ ਵਿਚ ਪਰੋਤੇ ਹੋਏ ਆਪਣੀ ਨਿਰਮਲ ਆਭਾ ਤੇ ਸੁਗੰਧੀ ਦੇ ਰਹੇ ਹਨ।



# ਭਾਸ਼ਾ ਤੇ ਸ਼ਬਦਾਵਲੀ

ਸਮੁਚੀ ਭਗਤੀ ਲਹਿਰ ਅਤੇ ਪੰਜਾਬ ਵਿਚ ਸਿਖ ਲਹਿਰ, ਲੋਕ ਹਿਤਾਂ ਦੀਆਂ ਲਹਿਰਾਂ ਸਨ। ਇਹ ਸਮਾਜ ਵਿਚ ਰਹੇ ਅੰਦਰਲੇ ਤੇ ਬਾਹਰਲੇ ਘੋਲਾਂ ਦੇ ਵਿਰੁੱਧ ਚੇਤਨਾ ਪ੍ਰਗਟਾਉਣ ਲਈ ਹੋਂਦ ਵਿਚ ਆਈਆਂ ਸਨ। ਇਸ ਲਈ ਇਨ੍ਹਾਂ ਲੋਕ ਲਹਿਰਾਂ ਦੇ ਪ੍ਰਚਾਰ ਤੇ ਪ੍ਰਸਾਰ ਲਈ ਲੋਕਾਂ ਦੀ ਬੋਲੀ ਹੀ ਇਕੋ ਇਕ ਮਾਧਿਅਮ ਸੀ ਜਿਸ ਰਾਹੀਂ ਭਗਤਾਂ ਤੇ ਗੁਰੂ ਸਾਹਿਬਾਨ ਨੇ ਆਪਣੇ ਵੀਚਾਰਾਂ ਨੂੰ ਲੋਕਾਂ ਤਕ ਅਪੜਾਇਆ। ਇਨ੍ਹਾਂ ਲਹਿਰਾਂ ਦੇ ਪੈਰੋਕਾਰ ਅਤੇ ਅਨੁਯਾਈ ਆਮ ਲੋਕ ਸਨ ਅਤੇ ਸਾਧਾਰਨ ਮਨੁੱਖ ਆਪਣੀ ਨਿਤ ਵਰਤੋਂ ਦੀ ਬੋਲੀ ਵਿਚ ਹੀ ਕਿਸੇ ਵਿਚਾਰ ਨੂੰ ਦ੍ਰਿੜ ਕਰ ਸਕਦੇ ਸਨ।

ਜਿਥੇ ਗੁਰੂ ਸਾਹਿਬਾਨ ਨੇ ਸਾਂਝੇ ਤੇ ਮਾਨਵ-ਵਾਦੀ ਵੀਚਾਰ ਦਿਤੇ ਹਨ ਉਥੇ ਧਨਾਡ ਤੇ ਗਰੀਬ ਸ਼੍ਰੇਣੀ ਦੇ ਮਨੁੱਖਾਂ ਵਿਚ ਕੋਈ ਵਿਤਕਰਾ ਨਹੀਂ ਰਖਿਆ ਸਗੋਂ ਉਸੇ ਤਰ੍ਹਾਂ ਭਾਸ਼ਾ ਦੀ ਵਰਤੋਂ ਵਿਚ ਵੀ ਖੁਲ੍ਹ-ਦਿਲੀ ਅਤੇ ਦਲੇਰੀ ਤੋਂ ਕੰਮ ਲਿਆ ਹੈ। ਸਮੁਚੀ ਗੁਰਬਾਣੀ ਵਿਚ ਅਤੇ ਵਿਸ਼ੇਸ਼ ਕਰਕੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਵੀਚਾਰਾਂ ਨੂੰ ਪ੍ਰਗਟਾਉਣ ਲਈ ਵਿਸ਼ੇ ਅਤੇ ਸਮੇਂ ਦੀ ਸਥਿਤੀ ਅਨੁਸਾਰ ਸ਼ਬਦ-ਚੋਣ ਕੀਤੀ ਹੈ। ਜਿਸ ਭਾਸ਼ਾ ਵਿਚੋਂ ਵੀ ਉਨ੍ਹਾਂ ਨੂੰ ਢੁਕਵਾਂ ਸ਼ਬਦ ਮਿਲਿਆ

ਉਸ ਨੂੰ ਵਰਤਣ ਤੋਂ ਸੰਕੋਚ ਨਹੀਂ ਕੀਤਾ ਕਿਉਂਕਿ ਕਾਵਿ ਰਚਨਾ ਵਿੱਚ ਅਜਿਹੀ ਕੋਈ ਬੰਦਸ਼ ਨਹੀਂ। ਬੋਲੀ ਦੇ ਪੱਖੋਂ ਇਹ ਵਿਸ਼ੇਸ਼ ਗੁਣ ਇਕ ਸਚੇ ਅਤੇ ਸੁਹਿਰਦ ਸਾਹਿਤਕਾਰ ਦਾ ਪ੍ਰਮਾਣ ਹੈ।

ਗੁਰੂ ਅਰਜਨ ਦੇਵ ਜੀ ਨੇ 'ਜੈਤਸਰੀ ਕੀ ਵਾਰ' ਵਿਚ ਕੈਹੀ ਵੰਨ ਸੁਵੰਨੇ ਸ਼ਬਦ ਅਲੰਕਾਰ ਅਤੇ ਉਪਮਾਵਾਂ ਵਰਤੀਆਂ ਹਨ। ਗੁਰੂ ਸਾਹਿਬ ਨੇ ਗੁਰਮਤਿ ਦੇ ਡੂੰਘੇ ਸਿਧਾਂਤਾਂ ਨੂੰ ਸਰਲਤਾ ਤੇ ਸਾਦਗੀ ਨਾਲ ਸਪੱਸ਼ਟ ਤੌਰ ਤੇ ਸਮਝਾਉਣ ਲਈ ਉਸ ਸਮੇਂ ਦੀਆਂ ਪ੍ਰਚਲਤ ਉਪ-ਭਾਖਾਵਾਂ ਨੂੰ ਪੂਰੀ ਤਰ੍ਹਾਂ ਸਫਲਤਾ ਨਾਲ ਵਰਤਿਆ ਹੈ। ਇਸੇ ਕਰਕੇ ਇਸ ਵਾਰ ਵਿੱਚ ਸਹਸਕ੍ਰਿਤੀ ਲਹਿੰਦੀ-ਪੰਜਾਬੀ, ਪੂਰਬੀ-ਪੰਜਾਬੀ, ਸੰਸਕ੍ਰਿਤ ਅਤੇ ਫਾਰਸੀ ਆਦਿ ਭਾਸ਼ਾਵਾਂ ਦੇ ਤਤਸਮ ਤੇ ਤਦਭਵ ਰੂਪ ਅਪਣਾਏ ਹਨ।

ਜੈਤਸਰੀ ਕੀ ਵਾਰ ਵਿਚ ਆਏ ਰਚਨਾਤਮਿਕ ਵੀਚਾਰਾਂ ਨੂੰ ਪ੍ਰਗਟਾਉਣ ਲਈ ਗੁਰੂ ਸਾਹਿਬ ਨੇ ਤਿੰਨ ਭਾਸ਼ਾਂ ਦੀ ਵਰਤੋਂ ਕੀਤੀ ਹੈ:

੧. ਸਹਸਕ੍ਰਿਤੀ (ਗਾਥਾ ਜਾਂ ਸਾਧ ਭਾਸ਼ਾ)

੨. ਲਹਿੰਦੀ ਪੰਜਾਬੀ (ਮੁਲਤਾਨੀ ਬੋਲੀ)

੩. ਪੂਰਬੀ ਪੰਜਾਬੀ (ਠੇਠ ਬੋਲੀ ਨਾਲ ਮਿਲਦੀ ਜੁਲਦੀ)

ਹਰੇਕ ਪਉੜੀ ਨਾਲ ਦੋ ਸਲੋਕ ਹਨ। ਪਹਿਲਾਂ ਸਲੋਕ ਸਹਸਕ੍ਰਿਤੀ ਵਿਚ ਦੂਜਾ ਲਹਿੰਦੀ ਵਿੱਚ ਅਤੇ ਪਉੜੀ ਪੂਰਬੀ ਪੰਜਾਬੀ ਵਿੱਚ ਹੈ, ਜਿਵੇਂ:--

**ਤਿਅਕਤ ਜਲੰ ਨਹ ਜੀਵ ਮੀਨੰ,**

ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥
ਬਾਣ ਬੇਧੰਚ ਕੁਰੰਕ ਨਾਦੰ,
ਅਲਿ ਬੰਧਨ ਕੁਸਮ ਬਾਸਨਹ ॥੧॥ (ਸਹਸਕ੍ਰਿਤੀ)
ਮੁਖੁ ਡੇਖਾਊ ਪਲਕ, ਛਡਿ ਆਨ ਨ ਡੇਊ ਚਿਤੁ ॥
ਜੀਵਣ ਸੰਗਮੁ ਤਿਸੁ ਧਣੀ, ਹਰਿ ਨਾਨਕ, ਸੰਤਾਂ ਮਿਤੁ॥
*(ਲਹਿੰਦੀ ਪੰਜਾਬੀ)*
ਜਿਉ ਮਛੁਲੀ ਬਿਨੁ ਪਾਣੀਐ, ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ, ਕਿਉਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ, ਸਨਮੁਖ ਉਠਿ ਧਾਵੈ ॥
ਭਵਰ ਲੋਭੀ ਕੁਸਮ ਬਾਸੁ ਕਾ, ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ,
ਦੇਖਿ ਦਰਸੁ ਆਘਾਵੈ॥
*(ਪੂਰਬੀ ਪੰਜਾਬੀ)*

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਵੀਚਾਰਾਂ ਅਨੁਸਾਰ ਪਾਲੀ ਅਤੇ ਪ੍ਰਾਕ੍ਰਿਤ ਤੋਂ ਬਣੀ ਹੋਈ ਬੋਲੀ ਸਹਸਕ੍ਰਿਤੀ ਦੀ ਸੂਚਕ ਹੈ ਅਤੇ ਇਸ ਦਾ ਉਪਨਾਮ 'ਗਾਥਾ' ਭੀ ਪ੍ਰਚਲਤ ਹੈ। ਭਾਈ ਵੀਰ ਸਿੰਘ ਜੀ ਨੇ ਇਸ ਨੂੰ ਇਕ ਤਰ੍ਹਾਂ ਦੀ ਸਾਧ ਭਾਸ਼ਾ ਦਸਿਆ ਹੈ, ਜੋ ਸੰਸਕ੍ਰਿਤ ਤਾਂ ਨਹੀਂ ਪਰ ਸੰਸਕ੍ਰਿਤ, ਪ੍ਰਾਕ੍ਰਿਤ ਤੇ ਹਿੰਦੀ ਪਦਾਂ ਤੋਂ ਬਣੀ ਹੈ। ਸਹਸਕ੍ਰਿਤੀ (ਗਾਥਾ) ਵਿਦਵਾਨ ਲੋਕਾਂ ਨੂੰ ਨਵੇਂ ਸਿਧਾਂਤ ਸਮਝਾਉਣ ਲਈ ਵਰਤੀ ਗਈ ਹੈ ਕਿਉਂਕਿ ਇਹ ਬੋਲੀ ਔਖੀ ਹੈ ਜਿਸ ਦਾ ਪ੍ਰਮਾਣ ਗੁਰਬਾਣੀ

ਵਿਚੋਂ ਭੀ ਮਿਲਦਾ ਹੈ:-

ਗਾਥਾ ਗੂੜ ਅਪਾਰੰ ॥

ਸਮਝਣੰ ਬਿਰਲਾ ਜਨਹ ॥ [ਪੰਨਾ ੧੩੬੦

ਇਸ ਲਈ ਆਪ ਜੀ ਨੇ ਦੂਜੇ ਸਲੋਕ ਵਿਚ ਲਹਿੰਦੀ ਪੰਜਾਬੀ ਦੀ ਵਰਤੋਂ ਕੀਤੀ ਹੈ। ਮਾਰੂ ਰਾਗ ਦੀ ਵਾਰ (ਡਖਣੇ ਸਲੋਕ) ਇਸ ਗਲ ਦਾ ਪ੍ਰਤੀਕ ਹਨ ਕਿ ਆਪ ਜੀ ਨੇ ਸ਼ਬਦਾਂ ਵਿਚ ਸਿੰਧੀ ਤੇ ਮੁਲਤਾਨੀ ਦਾ ਮਿਲਦਾ ਜੁਲਦਾ ਪ੍ਰਭਾਵ ਵੀ ਦਿਤਾ ਹੈ। ਪਉੜੀ, ਸਲੋਕਾਂ ਦਾ ਅਨੁਵਾਦ ਹੈ। ਸਲੋਕਾਂ ਵਿਚ ਇਸੇ ਭਾਵ ਨੂੰ ਵਿਆਖਿਆ ਰੂਪ ਅੰਦਰ ਜਨਤਕ ਬੋਲੀ (ਪੂਰਬੀ ਪੰਜਾਬੀ) ਵਿਚ ਵਿਦਮਾਨ ਕੀਤਾ ਹੈ। ਕਈ ਵੀਰ ਇਸ ਨੂੰ ਕੇਂਦਰੀ ਪੰਜਾਬੀ ਦਾ ਨਾਉਂ ਵੀ ਦੇਂਦੇ ਹਨ ਪਰ ਅਸਲ ਵਿਚ ਇਹ ਪੂਰਤੀ ਪੰਜਾਬੀ ਹੈ ਅਤੇ ਇਹੋ ਹੀ ਉਸ ਸਮੇਂ ਦੀ ਟਕਸਾਲੀ ਬੋਲੀ ਸੀ। ਇਸ ਤੋਂ ਛੁਟ ਗੁਰਦੇਵ ਜੀ ਨੇ ਸੰਸਕ੍ਰਿਤ, ਫ਼ਾਰਸੀ, ਬ੍ਰਿਜ ਭਾਸ਼ਾ ਅਤੇ ਅਪਭ੍ਰੰਸ ਆਦਿ ਸ਼ਬਦਾਵਲੀ ਦੀ ਵਰਤੋਂ ਭੀ ਕੀਤੀ ਹੈ। ਇਨ੍ਹਾਂ ਬੋਲੀਆਂ ਦੀ ਸ਼ਬਦਾਵਲੀ ਦਾ ਨਮੂਨਾ ਇਹ ਹੈ:-

**ਸੰਸਕ੍ਰਿਤ**–ਮਹਾ ਉਦਿਆਨ, ਰਚਨਾ, ਰਸਨਾ, ਕੀਟ, ਦਹਦਿਸਹ,
ਅਗਮ, ਭਰਮ, ਅਨਿਕ, ਅਗਿਆਨ ਆਦਿ

**ਫ਼ਾਰਸੀ**– ਤਨ, ਅਰਦਾਸ, ਚੀਰ, ਤਖ਼ਤ, ਦੇਵਾਨਿਆਂ, ਸ਼ੈਤਾਨਿਆਂ

{**ਸਹਸਕ੍ਰਿਤੀ**– ਸਿਮਰੰਤਿ, ਉਚਰੰਤਿ, ਰਚੰਤਿ, ਬਨਿਤਾ, ਅਰੁ
{ ਬਿਸਰਤਿ, ਬਿਮੁਚਤੇ, ਕਦਾਂਚ

{**ਅਪਭ੍ਰੰਸ**– ਜਪੇ, ਥਪੇ, ਦਸੇ, ਜਸੇ, ਕਛੂ, ਪ੍ਰਭੂ

ਲਹਿੰਦੀ ਮੁਲਤਾਨੀ–ਹਭਿ, ਮੂ, ਘਣਾ, ਝੁਖੜੇ, ਜੁਲਈ, ਥੀਵੈ,
ਤੁਟੜੀਆ, ਦਿਤੀਮੁ, ਸਾਂਈ, ਤਾਰਿਅਮੁ।

ਪੂਰਬੀ ਪੰਜਾਬੀ– ਜੀਉ, ਹੇਤੁ, ਕਾਰਜਿ, ਕੇਤ, ਖੇਤ, ਅਕ੍ਰਿਤਘਣਾ

ਤਿੰਨ ਬੋਲੀਆਂ ਦੀ ਵਰਤੋਂ ਕਰਦੇ ਹੋਏ ਵੀ ਸਲੋਕਾਂ ਦੇ ਬਹਰ ਅਤੇ ਪਉੜੀਆਂ ਦੀ ਘੁਕਰ ਨੂੰ ਕਾਇਮ ਰਖਿਆ ਹੈ। ਇਸ ਵਾਰ ਦੇ ਸਲੋਕਾਂ ਵਿਚ ਦੋਹਰਾਂ ਅਤੇ ਪਉੜੀ ਛੰਦ ਹੀ ਵਰਤਿਆ ਗਿਆ ਹੈ। ਸਲੋਕਾਂ ਦਾ ਸਰਪ ਇਉਂ ਹੈ:–

ਪੰਜ ਚਰਣ, ਪ੍ਰਤਿ ਚਰਣ ਮਾਤ੍ਰਾ
੧੪+੯ ਪਰ ਬਿਸਰਾਮ ਅੰਤ ਗੁਰੁ ਲਘੁ-ਉਦਾਹਰਣ
'ਕੋਟਿ ਅਘਾ ਸਭਿ ਨਾਸ ਹੋਹਿ, ਸਿਮਰਤ ਹਰਿ ਨਾਉ ॥
(ਗੁਰ ਛੰਦ ਦਿਵਾਕਰ, ਡਾ. ਕਾਨ੍ਹ ਸਿੰਘ)

ਸੰਸਕ੍ਰਿਤ ਸਾਹਿਤ ਅਨੁਸਾਰ ਸ਼ਬਦਾਂ ਦੇ ਅੰਤ ਵਿਚ 'ਹ' ਮੁਕਤਾ ਲਿਖਿਆ ਜਾਂਦਾ ਹੈ, 'ਸਿਹਾਰੀ' ਲਿਖੀ ਨਹੀਂ ਜਾਂਦੀ ਪਰ ਉਚਾਰਨ ਕੀਤੀ ਜਾਂਦੀ ਹੈ, ਜਿਵੇਂ ਇਸ ਵਾਰ ਵਿਚ ਵੀ ਵਰਤੋਂ ਕੀਤੀ ਗਈ ਹੈ:--

੧, ਮੇਘੁ ਮੰਡਲਹ, ਅਰਾਧਨਹ, ਪਰਮੇਸੁਰਹ, ਨਿਵਾਰਣਹ, ਕੀਰਤਨਹ, ਨਾਰਾਇਣਹ, ਗੋਬਿੰਦਹ।

ਇਸੇ ਤਰ੍ਹਾਂ ਪੰਜਾਬੀ ਸਾਹਿਤ ਨੂੰ ਅਮੀਰ ਬਣਾਉਣ ਲਈ ਕਈ ਉਪਮਾਵਾਂ ਅਲੰਕਾਰ ਤੇ ਲੋਕ ਜੀਵਨੀਆਂ ਅਤੇ ਕੁਦਰਤ ਦੇ ਜੀਵ-ਜੰਤੂਆਂ ਦੇ ਜੀਵਨ ਵਿਚੋਂ ਲੈ ਕੇ ਬੜੇ ਭਾਵ-ਪੂਰਤ ਢੰਗ ਨਾਲ ਵਰਤੇ ਹਨ। ਅਲੰਕਾਰਾਂ ਵਿਚ ਅਨੁਪ੍ਰਾਸ, ਉਪਮਾ ਤੇ ਰੂਪਕ ਦ੍ਰਿਸ਼ਟਾਂਤਾਂ ਦੇ

ਲਭਣ ਦੀ ਲੋੜ ਹੀ ਨਹੀਂ ਭਾਸਦੀ, ਜਿਵੇਂ:–

੧. ਪੇਖੰਦੜੋ ਕੀ ਭੁਲੁ, ਤੁੰਮਾ ਦਿਸਮੁ ਸੋਹਣਾ ॥
ਅਢੁ ਨ ਲਹੰਦੜੋ ਮੁਲੁ,
ਨਾਨਕ, ਸਾਥਿ ਨਾ ਜੁਲਈ ਮਾਇਆ ॥

੨. ਈਧਣੁ ਕੀਤੋ ਮੂ ਘਣਾ, ਭੋਰੀ ਦਿਤੀਮੁ ਭਾਹਿ ॥
ਮਨਿ ਵਸੰਦੜੋ ਸਚੁ ਸਹੁ,
ਨਾਨਕ ਹਭੇ ਡੁਖੜੇ ਉਲਾਹਿ ॥

੩. ਹਰਿ ਬਿਨੁ ਕਛੂ ਨ ਲਾਗਈ, ਭਗਤਨ ਕਉ ਮੀਠਾ ॥
ਆਨ ਸੁਆਦ ਸਭਿ ਫੀਕਿਆ,
ਕਰਿ ਨਿਰਨਉ ਡੀਠਾ॥

੪. ਭਵਰੁ ਲੋਭੀ ਕੁਸਮ ਬਾਸੁ ਕਾ,
ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ,
ਦੇਖਿ ਦਰਸੁ ਅਘਾਵੈ॥

੫. ਚੰਦਨ ਚੰਦੁ ਨ ਸਰਦ ਰੁਤਿ,
ਮੂਲਿ ਨ ਮਿਟਈ ਘਾਂਮ॥
ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥

ਬਾਕੀ ਵਾਰਾਂ ਵਾਂਗ ਇਸ ਵਾਰ ਵਿਚ ਗੁਰੂ ਜੀ ਨੇ ਗੁਰਬਾਣੀ ਵਿਆਕਰਣ, ਸ਼ਬਦ ਜੋੜ ਅਤੇ ਲਗਾਂ-ਮਾਤਰਾਂ ਦੀ ਇਕਸਾਰਤਾ ਨੂੰ ਵੀ ਕਾਇਮ ਰਖਿਆ ਹੈ। ਲਿਖਤੀ ਢੰਗ ਵਿਚ ਵੀ ਸੰਜੋਗਾਤਮਕ ਕਾਵਿ

ਸ਼ੈਲੀ ਨੂੰ ਅਪਣਾਇਆ ਹੈ, ਭਾਵ ਸ਼ਬਦ ਨੂੰ ਪਦਛੇਦ ਰੂਪ ਵਿਚ ਅੰਕਿਤ ਨਹੀਂ ਕੀਤਾ।

ਗੁਰੂ ਅਰਜਨ ਦੇਵ ਜੀ ਨੇ ਆਪਣੀ ਰਚਨਾ ਦੀ ਨੀਂਹ ਸਾਦਗੀ ਅਤੇ ਯਥਾਰਥਵਾਦੀ ਵੀਚਾਰਾਂ ਤੇ ਰਖੀ ਹੈ। ਕਈ ਅਖਾਣਾ ਤੇ ਅਟਲ ਸਚਾਈਆਂ ਨੂੰ ਅੰਕਿਤ ਕੀਤਾ ਹੈ ਜਿਵੇਂ:–

੧. ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥
੨. ਸੋ ਪ੍ਰਭੁ ਚਿਤਿ ਨ ਆਵਈ, ਵਿਸਟਾ ਕੇ ਕੀਰੇ ॥
੩. ਰਾਜਾ ਸਗਲੀ ਸ੍ਰਿਸਟਿ ਕਾ,
ਹਰਿ ਨਾਮਿ ਮਨੁ ਭਿੰਨਾ॥
੪. ਰਾਜ ਕਪਟੰ, ਰੂਪ ਕਪਟੰ,
ਧਨ ਕਪਟੰ ਕੁਲ ਗਰਬਤਹ ॥
ਸੰਚੰਤਿ ਬਿਖਿਆ ਛਲੰ ਛਿਦ੍ਰੰ,
ਨਾਨਕ, ਬਿਨੁ ਹਰਿ ਸੰਗਿ ਨਾ ਚਾਲਤੇ ॥
੫. ਗੁਰ ਗੋਬਿੰਦ ਗੋਪਾਲ ਗੁਰ,
ਗੁਰੁ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ,
ਗੁਰੁ ਨਾਨਕ, ਪਤਿਤ ਉਧਾਰਣਹ ॥

ਗੁਰੂ ਜੀ ਕਈ ਮਤਾਂ ਦੀਆਂ ਬੋਲੀਆਂ ਦੇ ਮਹਾਨ ਵਿਦਵਾਨ ਹੁੰਦੇ ਹੋਏ ਵੀ ਪਾਠਕਾਂ ਉਤੇ ਆਪਣੀ ਵਿਦਵਤਾ ਦੇ ਹੰਕਾਰ ਦਾ ਪ੍ਰਭਾਵ ਨਹੀਂ ਪਾਉਂਦੇ ਕਿਉਂਕਿ ਆਪ ਦੇ ਜੀਵਨ ਵਿਚ ਹਉਂ ਲੇਸ-ਮਾਤਰ ਵੀ

ਨਹੀਂ ਮਿਲਦੀ। ਸ਼ੈਲੀ ਕੋਮਲ, ਸ਼ਾਂਤ ਤੇ ਸੁੰਦਰ ਸ਼ਬਦਾਂ ਨਾਲ ਭਰਪੂਰ ਹੈ ਜਿਸ ਉਤੇ ਆਪ ਜੀ ਦੇ ਦੈਵੀ ਗੁਣਾਂ ਦਾ ਪ੍ਰਤਿਬਿੰਬ ਪਿਆ ਜਾਪਦਾ ਹੈ। ਬੜੇ ਧੀਰਜ ਤੇ ਠਰੰਮੇ ਨਾਲ ਸਰਲਤਾ ਤੇ ਸਹਿਨਸ਼ੀਲਤਾ ਨਾਲ ਪਦਾਰਥਵਾਦ ਵਿਚ ਫਸੇ ਹੋਏ ਜੀਆਂ ਨੂੰ ਹਲੂਣਾ ਦੇ ਕੇ ਝੰਜੋੜਦੇ ਹਨ:--

੧. ਚਲਦਿਆ ਨਾਲਿ ਨ ਚਲੇ, ਸੋ ਕਿਉ ਸੰਜੀਐ?

੨. ਕਰਿ ਅਨਰਥ ਦਰਬ ਸੰਚਿਆ, ਸੋ ਕਾਰਜਿ ਕੇਤ?

ਗੁਰੂ ਸਾਹਿਬ ਦੀ ਸ਼ੈਲੀ ਵਿਚ ਸੰਜਮ ਤੇ ਸੰਖਿਪਤਾ ਦੇ ਗੁਣਾਂ ਤੋਂ ਛੁਟ ਇਕ ਵਡੀ ਵਿਸ਼ੇਸ਼ਤਾਈ ਇਹ ਵੀ ਹੈ ਕਿ ਆਪ ਜੀ ਦੁਨਿਆਵੀ ਕਵੀਆਂ ਵਾਂਗ ਕਲਪਣਾ ਦੇ ਵਹਿਣ ਵਿਚ ਨਹੀਂ ਵਹਿੰਦੇ ਜਿਸ ਕਰਕੇ ਆਪ ਜੀ ਦੀ ਬਾਣੀ ਵਿਚੋਂ ਸਹਿਜ-ਪ੍ਰਭਾਵ ਸ਼ਬਦ ਚਿਤਰਾਂ ਨਾਲ ਆਪਣੇ ਆਪ ਹੀ ਉਤਪੰਨ ਹੁੰਦਾ ਹੈ। ਕਾਵਿ ਕਲਾ ਵਿਚ ਤਾਂ ਇਤਨਾ ਕਮਾਲ ਹੈ ਕਿ ਤਿੰਨ ਵੱਖ ਵੱਖ ਪ੍ਰਕਾਰ ਦੀਆਂ ਭਾਸ਼ਾਵਾਂ ਵਰਤਦੇ ਹੋਏ ਵੀ ਆਪਣੇ ਆਤਮ ਵਿਸ਼ਵਾਸ਼ ਤੇ ਪ੍ਰਬੀਨਤਾ ਤਥਾ ਲੈਅ ਨੂੰ ਕਾਇਮ ਰਖਦੇ ਹਨ। ਸੰਗੀਤ ਪਖੋਂ ਵੀ ਆਪ ਜੀ ਦੀ ਇਹ ਰਚਨਾ ਮਨਮੋਹਣੀ ਲਗਦੀ ਹੈ। ਜਿਸ ਵਿਸ਼ਾ ਵਸਤੂ ਨੂੰ ਮੁਖ ਰਖਿਆ ਹੈ ਉਸ ਨੂੰ ਆਦਿ ਮਧ ਅੰਤ ਤੱਕ ਨਿਬਾਹਿਆ ਹੈ। ਸੋ ਭਾਸ਼ਾ, ਕਾਵਿ ਤੇ ਸ਼ਬਦਾਵਲੀ ਦੇ ਪੱਖ ਤੋਂ 'ਜੈਤਸਰੀ ਕੀ ਵਾਰ' ਗੁਰੂ ਜੀ ਦੀ ਇਕ ਮਹਾਨ ਦੇਣ ਹੈ ਜਿਹੜੀ ਕਿ ਉਨ੍ਹਾਂ ਦੇ ਹਿਰਦੇ ਦੀ ਵਿਸ਼ਾਲਤਾ ਅਤੇ ਸਰਬ ਸਾਂਝੀਵਾਲਤਾ ਦੇ ਲਕਸ਼ ਨੂੰ ਪੂਰਾ ਕਰਦੀ ਹੈ।

# ਬ੍ਰਹਮ ਦਾ ਸੰਕਲਪ

'ਬ੍ਰਹਮ' ਵਾਦ-ਵਿਵਾਦ ਦਾ ਵਿਸ਼ਾ ਨਹੀਂ ਜਿਵੇਂ ਕਿ ਬ੍ਰਾਹਮਣਵਾਦੀ ਬੁਧੀ-ਜੀਵਿਆਂ ਨੇ ਬ੍ਰਹਮ ਸ਼ਬਦ ਉਤੇ ਨਿਜੀ ਅਧਿਕਾਰ ਜਮਾਈ ਰਖਿਆ ਅਤੇ ਬਾਕੀ ਸ੍ਰੇਣੀਆਂ ਨੂੰ ਇਸ ਦੇ ਨੇੜੇ ਨਹੀ ਲਗਣ ਦਿਤਾ। ਭਾਵ ਸ਼ੂਦਰ ਸ਼ੂਦਰ ਕਹਿ ਕਹਿ ਕੇ ਜਾਤ-ਪਾਤ ਦਾ ਵਿਤਕਰਾ ਪਾਈ ਰਖਿਆ ਅਤੇ ਬ੍ਰਹਮ ਦੇ ਰਹੱਸ ਤੋਂ ਵੰਚਤ ਰਖਿਆ। ਭਗਤ ਕਬੀਰ ਜੀ ਨੇ ਇਸ ਭਰਮ ਨੂੰ ਦੂਰ ਕਰਦੇ ਹੋਏ ਫੁਰਮਾਇਆ:--

ਗਰਭਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥ [ਪੰਨਾ ੩੨੪

ਆਦਰਸ਼ਵਾਦੀ ਢੰਗ ਨਾਲ ਭਾਵੇਂ 'ਇਕ' ਨੂੰ ਬ੍ਰਹਮ ਅਤੇ 'ਇਕ' ਦੀ ਅਨੇਕਤਾ ਨੂੰ ਮਾਇਆ ਦਾ ਨਾਮ ਦਿਤਾ ਜਾਂਦਾ ਹੈ ਪਰ ਯਥਾਰਥਵਾਦੀ ਢੰਗ ਨਾਲ ਬ੍ਰਹਮ ਦਾ ਇਹੋ ਹੀ ਵਿਆਖਣਾ ਹੈ ਜਿਸ ਦੇ ਦਰਸ਼ਨ ਨਿਰੰਕਾਰੀ ਸਤਿਗੁਰੂ ਨਾਨਕ ਦੇਵ ਜੀ ਨੇ ਮੂਲ ਮੰਤਰ ਦੁਆਰਾ ਕਰਾਏ ਹਨ:--

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਗੁਰਦੇਵ ਜੀ ਨੇ ਸਭ ਤੋਂ ਪਹਿਲਾਂ ੧ (ਏਕਾ) ਵਰਤਿਆ ਹੈ ਇਹ 'ਏਕਾ' ਗਣਤਮਾਲਾ ਨਾਲ ਸੰਬੰਧ ਰਖਦਾ ਹੋਇਆ ਇਹ ਨਿਰਾਲਾ ਅੱਖਰ ਪੂਰਨ-ਬ੍ਰਹਮ (ਇਕੰਕਾਰ) ਦਾ ਲਖਾਇਕ ਵੀ ਹੈ। ਇਸ

ਤੋਂ ਇਹ ਪ੍ਰਗਟ ਹੁੰਦਾ ਹੈ ਕਿ ਕੁਲ ਕਾਇਨਾਤ ਦਾ ਮਾਲਿਕ, ਕਰਤਾ, ਹਰਤਾ, ਕੇਵਲ ਇਕੋ ਇਕ ਹੈ ਅਤੇ ਦਿਸਦਾ ਬ੍ਰਹਮੰਡ ਸੁੰਨ (੦-ਜ਼ੀਰੋ) ਤੋਂ ਉਤਪੰਨ ਨਹੀਂ ਹੋਇਆ ਸਗੋਂ:-

ਇਕਸੁ ਤੇ ਹੋਇਓ ਅਨੰਤਾ
ਨਾਨਕ, ਏਕਸੁ ਮਾਹਿ ਸਮਾਏ ਜੀਉ ॥ [ਪੰਨਾ ੧੩੧

ਨੂੰ ਰੂਪਮਾਨ ਕਰਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਬ੍ਰਹਮ ਦਾ ਸੰਕਲਪ ਇਉਂ ਦਰਸਾਇਆ ਹੈ:-

(ੳ) ਬ੍ਰਹਮੁ ਦੀਸੈ, ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ॥
ਆਤਮੁ ਪਸਾਰਾ, ਕਰਣਹਾਰਾ,
ਪ੍ਰਭ ਬਿਨਾ ਨਹੀ ਜਾਣੀਐ ॥ [ਪੰਨਾ ੮੪੬

(ਅ) ਬ੍ਰਹਮੋ ਪਸਾਰਾ, ਬ੍ਰਹਮੁ ਪਸਰਿਆ,
ਸਭੁ ਬ੍ਰਹਮੁ ਦ੍ਰਿਸਟੀ ਆਇਆ ॥ [ਪੰਨਾ ੭੮੨

ਆਤਮ-ਖੋਜੀਆਂ ਨੇ ਨਾਮ-ਅਭਿਆਸ ਰਾਹੀਂ ਬ੍ਰਹਮ ਦੇ ਸੰਕਲਪ ਨੂੰ ਇਉਂ ਕਲਮਬੰਦ ਕੀਤਾ ਹੈ ਕਿ ਜਿਥੇ ਬੁਧੀ ਦੀ ਪਹੁੰਚ ਨਹੀਂ, ਬਾਣੀ ਜਿਥੇ ਜਾਕੇ ਰੁਕ ਜਾਂਦੀ ਹੈ, ਕਰਮ ਦਾ ਜਿਥੇ ਅੰਤ ਹੋ ਜਾਂਦਾ ਹੈ, ਉਥੇ ਬ੍ਰਹਮ ਹੈ। ਭਾਵ ਬ੍ਰਹਮ ਮਨ, ਬਚਨ (ਬਾਣੀ), ਅਤੇ ਕਰਮ ਦਾ ਵਿਸ਼ਾ ਨਹੀਂ ਹੈ। ਸੋ ਇਕ ਓਅੰਕਾਰ (ਬ੍ਰਹਮ) ਹੀ ਸਤਿ ਹੈ, ਦੁਨੀਆ ਨਾਸਤ ਹੈ। ਬ੍ਰਹਮ ਨੇ ਹੀ ਬ੍ਰਹਮਾ ਨੂੰ ਬਣਾਇਆ ਜਿਸ ਨੇ ਚਾਰ ਵੇਦ ਰਚੇ ਅਤੇ ਬ੍ਰਹਮ ਨੂੰ 'ਨੇਤਿ ਨੇਤਿ' ਆਖਿਆ। ਗੁਰੂ ਨਾਨਕ ਦੇਵ ਜੀ ਨੇ ਅਦੁਤੀ ਬ੍ਰਹਮ ਦਾ ਗਿਆਨ ਬ੍ਰਹਮ ਬਾਣੀ (ਨਿਰੰਕਾਰੀ ਬਾਣੀ) ਦੁਆਰਾ

ਕਰਾਇਆ ਕਿ ਕੇਵਲ 'ੴ' ਹੀ ਸਤਿ ਹੈ ਜਿਸ ਤੋਂ ਸਾਰੀ ਸ੍ਰਿਸ਼ਟੀ (ਕੁਦਰਤਿ) ਦਾ ਸੰਕੀਰਣ ਹੋਇਆ। ਉਹ ਸ੍ਰਿਸ਼ਟੀ ਦੀ ਹੋਂਦ ਤੋਂ ਪਹਿਲਾਂ ਵੀ ਸਤਿ ਰੂਪ ਤੇ ਸਤਿ ਅਸਥਾਨ ਵਾਲਾ ਸੀ, ਜੁਗਾ ਦੇ ਆਦਿ ਵਿੱਚ ਵੀ ਸਤਿ ਸੀ, ਵਰਤਮਾਨ ਕਾਲ ਵਿਚ ਵੀ ਸਤਿ ਹੈ ਅਤੇ ਆਉਣ ਵਾਲੇ ਸਮੇਂ ਵਿਚ ਵੀ ਸਤਿ ਹੀ ਰਹੇਗਾ। ਜਿਸ ਵਿਚ ਕਿਸੇ ਸਮੇਂ ਵੀ ਤਬਦੀਲੀ ਨ ਆਵੇ, ਉਹ ਸਤਿ ਹੁੰਦਾ ਹੈ। ਇਸ ਲਈ ਬ੍ਰਹਮ ਦਾ ਨਾਮ ਹੀ ਸਤਿ ਹੈ। ਉਹ ਸਾਰੀ ਸ੍ਰਿਸ਼ਟੀ ਦਾ ਕਰਤਾ ਤੇ ਹਰਤਾ ਹੁੰਦਾ ਹੋਇਆ ਵੀ ਸਤਿ ਹੈ। ਉਹ ਸਾਰਿਆਂ ਦੀ ਜਿੰਦ-ਜਾਨ, ਪ੍ਰਾਣ ਤੇ ਤ੍ਰਾਣ ਹੈ। ਬ੍ਰਹਮ ਤੋਂ ਕੋਈ ਵੱਡਾ ਨਹੀਂ ਜਿਸ ਕਰਕੇ ਉਹ ਨਿਰਭਉ ਤੇ ਨਿਰਵੈਰ ਹੈ। ਉਸ ਦਾ ਸਰੂਪ ਕਾਲ ਦੀ ਹੋਂਦ ਤੋਂ ਪਰੇ ਹੈ, ਭਾਵ ਜੰਮਣ ਮਰਣ ਤੋਂ ਰਹਿਤ ਹੈ। ਉਸਨੂੰ ਕਿਸੇ ਨੇ ਨਹੀਂ ਬਣਾਇਆ, ਇਸ ਲਈ ਉਹ ਮੂਰਤੀਮਾਨ ਨਹੀਂ ਹੋ ਸਕਦਾ। ਉਹ ਸੁਤੇ ਪ੍ਰਕਾਸ਼ ਹੈ, ਭਾਵ ਆਪਣੇ ਆਪ ਤੋਂ ਹੋਇਆ ਹੈ। ਉਹ ਵਿਸਮਾਦ ਰੂਪ ਵਿਚ ਆਪਣੀ ਵਿਆਪਕ ਸੱਤਾ ਕਾਇਮ ਰਖਦਾ ਹੈ। ਉਸ ਦੀ ਈਸ਼ਵਰੀ-ਇਛਾ ਨਾਲ ਹੀ ਜਗਤ ਰਚਨਾ ਦਾ ਪ੍ਰਸਾਰ ਹੁੰਦਾ ਹੈ। ਅਜਿਹੇ ਬ੍ਰਹਮ ਨਾਲ ਜੀਵ ਦਾ ਸੰਪਰਕ ਤਾਂ ਜੁੜ ਸਕਦਾ ਹੈ ਜੇ ਗੁਰੂ ਜੋਤਿ ਦੀ ਕਿਰਪਾ, ਬਖਸ਼ਿਸ਼ ਹੋਵੇ। ਜੀਵ ਦਾ ਉਦੇਸ਼ ਬ੍ਰਹਮ ਦੇ ਗੁਣਾਂ ਨੂੰ ਜਾਨਣ ਤਕ ਹੀ ਸੀਮਿਤ ਨਹੀਂ ਹੁੰਦਾ ਸਗੋਂ ਪ੍ਰਮੁਖ ਨਿਸ਼ਾਨਾ ਉਸ ਬ੍ਰਹਮ ਜੋਤ ਨਾਲ ਇਕ-ਮਿਕ ਹੋਣਾ ਹੁੰਦਾ ਹੈ। ਬ੍ਰਹਮ-ਇਛਾ ਦਾ ਰੂਪ ਕਰਤਾ ਪੁਰਖ ਦੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਰਿਆ ਹੋਇਆ ਗੁਰਬਾਣੀ ਵਿਚ ਇਉਂ

ਅੰਕਿਤ ਕੀਤਾ ਹੋਇਆ ਮਿਲਦਾ ਹੈ:-

ਸਭਿ ਘਟਿ ਮੇਰੇ ਹਉ ਸਭਨਾ ਅੰਦਰਿ
ਜਿਸਹਿ ਖੁਆਈ, ਤਿਸੁ ਕਉਣੁ ਕਹੈ ॥
ਜਿਸਹਿ ਦਿਖਾਲਾ ਵਾਟੜੀ, ਤਿਸਹਿ ਭੁਲਾਵੈ ਕਉਣੁ ॥
ਜਿਸਹਿ ਭੁਲਾਈ, ਪੰਧ ਸਿਰਿ, ਤਿਸਹਿ ਦਿਖਾਵੈ ਕਉਣੁ ॥
[ਪੰਨਾ ੯੫੨ ਸਲੋਕ ਮਹਲਾ ੧

ਉਹ ਬ੍ਰਹਮ ਸ਼ਕਤੀ ਅਦੁਤੀ ਤੇ ਬੇਅੰਤ ਹੈ ਪਰ ਉਸ ਦੇ ਇਛਾ ਰੂਪੀ ਤਿੰਨ ਗੁਣ ਸਭ ਦੇ ਸਾਹਮਣੇ ਹਨ--

੧. ਸ੍ਰਿਸ਼ਟੀ ਨੂੰ ਸਜਣਾ ਤੇ ਸਵਾਰਣਾ।
੨. ਸਾਜੀ ਹੋਈ ਰਚਨਾਂ ਨੂੰ ਪ੍ਰਤਿਪਾਲਣਾ।
੩. ਸੰਘਾਰਨਾ ਤੇ ਆਪਣੇ ਵਿਚ ਢਾਲਣਾ।

ਅਕਾਲ ਪੁਰਖ ਦੇ ਗੁਣਵਾਦੀ ਨਾਮ ਅਨੇਕਾਂ ਹੀ ਹਨ। ਉਹ ਅਛੱਲ, ਅਛੇਦ ਅਭੇਦ,ਅਪਾਰ,ਅਬਿਨਾਸੀ,ਨਿਰੰਜਨ, ਅਲਖ ਅਥਾਹ,ਅਗਾਹ, ਅਗੋਚਰ, ਵੇਪਰਵਾਹ ਹੈ। ਇਹ ਬ੍ਰਹਮ ਦੇ ਸਾਰੇ ਕਿਰਤਮ ਨਾਮ ਹਨ, ਆਦਿ ਜੁਗਾਦੀ ਨਾਮ ਕੇਵਲ'ਸਤਿ'ਹੈ। ਉਹ ਘਟਿ ਘਟਿ ਵਾਸੀ ਸਰਬ ਨਿਵਾਸੀ ਵੀ ਹੈ ਤੇ ਨੇੜੇ ਤੋਂ ਨੇੜੇ ਵੀ ਹੈ ਪਰ ਨਾ ਉਹ ਨੇੜੇ ਹੈ ਨਾ ਦੂਰ ਹੈ, ਹਾਜ਼ਰਾ ਹਜੂਰ ਹੈ। ਨਹੀਂ ਨਹੀਂ, ਉਹ ਆਤਮੇ ਵਿਚ ਭਰਪੂਰ*

---

੧. ਨੇੜੈ, ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ। [ਪੰਨਾ ੬੫੭
੨. ਜੋ ਕਿਛੁ ਕੀਨੋ, ਸੁ ਅਪਨੈ ਰੰਗਿ॥ ਸਭ ਤੇ ਦੂਰਿ ਸਭਹੂ ਕੈ ਸੰਗਿ॥ [ਪੰਨਾ ੨੭੯
੩. ਕਵਨ ਨਿਕਟਿ ਕਵਨ ਕਹੀਐ ਦੂਰਿ ॥ ਆਪੇ ਆਪਿ ਆਪ ਭਰਪੂਰਿ ॥

ਹੈ। ਸਾਰੀਆਂ ਸੁਰਤਾਂ ਉਸ ਦੀਆਂ ਹਨ ਪਰ ਤੱਤ ਇਹ ਹੈ:--

ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ॥
ਏਕਹਿ ਆਪਿ, ਨਹੀ ਕਛੁ ਭਰਮ॥ [ਪੰਨਾ ੨੮੭

ਵੇਦਾਂਤ ਵਿਚਾਰ ਪ੍ਰਣਾਲੀ ਵਾਲੇ ਬ੍ਰਹਮ ਦੀ ਚਰਚਾ ਕਰਦੇ ਕਰਦੇ ਹੀ ਖਪ ਗਏ ਪਰ ਉਸ ਦਾ ਅੰਤ ਨਹੀਂ ਪਾ ਸਕੇ। ਸਿਖ ਧਰਮ ਦੇ ਮਹਾਨ ਫਿਲਾਸਫਰ ਭਾਈ ਸਾਹਿਬ ਗੁਰਦਾਸ ਜੀ ਨੇ ਬ੍ਰਹਮ ਸਿਧਾਂਤ ਬਾਰੇ ਗੁਰਮਤਿ ਵਿਚਾਰਾਂ ਦੀ ਇਉਂ ਮੁਹਰ ਛਾਪ ਲਾਈ ਹੈ:--

ਏਕ ਬ੍ਰਹਮੰਡ ਕੇ ਬਿਥਾਰ ਕੀ ਅਪਾਰ ਕਥਾ,
ਕੋਟਿ ਬ੍ਰਹਮੰਡ ਕੇ ਨਾਇਕ ਕੈਸੇ ਜਾਨੀਐ ॥
ਘਟਿ ਘਟਿ ਅੰਤਰਿ ਅਉ ਸਰਬ ਨਿਰੰਤਰਿ ਹੈ,
ਸੂਖਮ ਸਥੂਲ ਮੂਲ ਕੈਸੇ ਪਹਿਚਾਨੀਐ ॥
ਨਿਰਗੁਨ ਅਦ੍ਰਿਸਟਿ ਸ੍ਰਿਸਟਿ ਮੈ ਨਾਨਾ ਪ੍ਰਕਾਰ,
ਅਲਖ ਲਖਿਓ ਨ ਜਾਇ, ਕੈਸੇ ਉਰ ਆਨੀਐ॥
ਸਤਿ ਰੂਪ ਸਤਿ ਨਾਮ, ਸਤਿਗੁਰ ਗਿਆਨ ਧਿਆਨੁ,
ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ ॥

ਸੋ, ਦ੍ਰਿਸ਼ਟੀ ਤੇ ਦਰਸ਼ਨ ਵਿਚ, ਸ਼ਬਦ ਤੇ ਸੁਰਤ ਵਿਚ, ਵੇਖਣ ਵਾਲਾ ਤੇ ਦਿਸਣ ਵਾਲਾ, ਸਰੋਤਾ ਤੇ ਬਕਤਾ, ਸੂਖਮ ਤੇ ਅਸਥੂਲ, ਨਿਰਗੁਣ ਤੇ ਸਰਗੁਣ, ਸਭ ਆਪੇ ਆਪ ਹੈ। ਉਸ ਦੀ ਵਿਆਪਕਤਾ ਦੇ ਦਰਸ਼ਨ ਗੁਰਦੇਵ ਜੀ ਨੇ ਬਾਣੀ ਅੰਦਰ ਵਿਸਥਾਰ ਸਹਿਤ ਕਰਾਏ ਹਨ। ਜੀਵ ਬ੍ਰਹਮ ਤੋਂ ਬ੍ਰਹਮਤਾ ਨਹੀਂ ਮੰਗਦਾ ਕੇਵਲ ਸਤਿਨਾਮੁ

(ਸ਼ਬਦ) ਦਾ ਭੀਖਕ ਭਿਖਾਰੀ ਬਣਦਾ ਹੈ ਕਿਉਂਕਿ ਸ਼ਬਦ ਹੀ ਬ੍ਰਹਮ ਹੈ।

ਸੋ, ਇਕੋ ਇਕ ਚੇਤਨ (ਸ਼ਬਦ ਸ਼ਕਤੀ) ਹੀ ਅਨੇਕ ਰੂਪਾਂ ਰੰਗਾਂ ਵਿਚ ਪ੍ਰਕਾਸ਼ਮਾਨ ਹੈ। ਜੜ੍ਹ ਤਾਂ ਕੁਝ ਹੈ ਹੀ ਨਹੀਂ, ਇਕੋ ਇਕ ਚੇਤਨ ਦੇ ਕ੍ਰਿਸ਼ਮੇ ਹਨ, ਨਾ ਹੀ ਪ੍ਰਕਿਰਤੀ ਨ ਹੋਰ ਕੁਝ, ਇਕੋ ਇਕ ਚਮਤਕਾਰ ਹੈ। ਸਭ ਦੀ ਸਮਝ ਇਸ ਪਸਾਰੇ ਨੂੰ ਨਾਪਣ ਤੋਲਣ ਲਈ ਅਧੂਰੀ ਹੈ। ਕੇਵਲ ਵਾਹ! ਵਾਹ!! ਵਾਹ!!! ਵਾਹਿਗੁਰੂ ਵਿਸਮਾਦ ਤੇ ਰਸ-ਭਰੀ ਚੁਪ ਹੈ, ਇਹੋ ਬ੍ਰਹਮ ਦੀ ਨਿਰੰਤਰ ਸਥਿਤੀ ਹੈ।

### *ਵਿਆਪਕਤਾ*

ਇਸ ਵਾਰ ਦਾ ਮੁੱਢਲਾ ਤੇ ਅੰਤਲਾ ਦੋਵੇਂ ਸਲੋਕ ਪਰੀਪੂਰਨ ਪਰਮਾਤਮਾ ਦੀ ਏਕਤਵਤਾ ਅਤੇ ਸਰਬੱਗਤਾ ਨੂੰ ਪ੍ਰਗਟਾਉਂਦੇ ਹਨ, ਜਿਸ ਦਾ ਦਰਸ਼ਨ ਝਲਕਾਰਾ ਇਉਂ ਪੈਂਦਾ ਹੈ:--

(ੳ) ਆਦਿ ਪੂਰਨ ਮਧਿ ਪੂਰਨ, ਅੰਤਿ ਪੂਰਨ ਪਰਮੇਸੁਰਹ ॥
ਸਿਮਰੰਤਿ ਸੰਤ ਸਰਬਤ੍ਰ ਰਮਣੰ,
ਨਾਨਕ, ਅਘ ਨਾਸਨ ਜਗਦੀਸੁਰਹ ॥੧॥

(ਅ) ਦ੍ਰਿਸਟੰਤ ਏਕੋ ਸੁਨੀਅੰਤ ਏਕੋ,
ਵਰਤੰਤ ਏਕੋ ਨਰਹਰਹ॥
ਨਾਮਦਾਨੁ ਜਾਚੰਤਿ ਨਾਨਕ,
ਦਇਆਲ ਪੁਰਖ ਕ੍ਰਿਪਾ ਕਰਹ ॥

ਅਧਿਆਤਮਕ ਦ੍ਰਿਸ਼ਟੀ ਤੋਂ ਜਦੋਂ ਜਗਿਆਸੂ ਦੀ ਇਹ ਅਵਸਥਾ

ਬਣਦੀ ਹੈ ਤਾਂ ਜੀਵ ਦੀ ਬ੍ਰਿਤੀ ਤੇ ਸ਼ਕਤੀ ਸੋਚ ਮੰਡਲ ਤੋਂ ਉਤੇ ਉਠ ਜਾਂਦੀ ਹੈ। ਉਸ ਨੂੰ ਦਿਸਦਾ ਸੰਸਾਰ 'ਸੱਚੇ ਦੀ ਕੋਠੜੀ' ਹੀ ਪ੍ਰਤੀਤ ਹੁੰਦਾ ਹੈ। ਇਹੋ ਬ੍ਰਹਮ ਬ੍ਰਿਤੀ ਹੈ ਜਿਸ ਦੀ ਵਿਆਖਿਆ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿਚ ਡਖਣੇ ਸਲੋਕਾਂ ਦੁਆਰਾ ਇਉਂ ਕੀਤੀ ਹੈ:–

ਡੂੰਗਰਿ ਜਲਾ ਥਲਾ, ਭੂਮਿ ਬਨਾ ਫਲ ਕੰਦਰਾ॥
ਪਾਤਾਲਾ ਆਕਾਸ ਪੂਰਨੁ ਹਭ ਘਟਾ ॥
ਨਾਨਕ, ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥

[ਪੰਨਾ ੧੧੦੧

ਸੁਖਮਨੀ ਸਾਹਿਬ ਮਗਰੋਂ ਥਿਤੀ ਗਉੜੀ ਮਹਲਾ ੫ ਵਿਚ ਇਸ ਅਵਸਥਾ ਦਾ ਵਰਨਣ ਕੀਤਾ ਹੈ:--

ਜਲਿ ਥਲਿ ਮਹੀਅਲਿ ਪੂਰਿਆ,
ਸੁਆਮੀ ਸਿਰਜਨਹਾਰੁ॥
ਅਨਿਕ ਭਾਂਤਿ ਹੋਇ ਪਸਰਿਆ, ਨਾਨਕ ਏਕੰਕਾਰੁ ॥

[ਪੰਨਾ ੨੯੬

ਇਹ ਗੁਰਮੁਖ ਲਛਣਾ ਰੂਪੀ ਬ੍ਰਿਤੀ ਦੀ ਸਥਿਤੀ ਹੈ। ਜੇ ਬਾਹਰਮੁਖੀ ਬ੍ਰਿਤੀ ਨਾਲ ਵੇਖਿਆ ਜਾਵੇ ਤਾਂ ਜੀਵ ਜੰਤੂਆਂ ਦੇ ਰੂਪ ਤੁਛ ਜਿਹੇ ਛਿਨ ਭੰਗਰ ਅਤੇ ਦੇਸ਼ ਕਾਲ ਦੀ ਬੰਦਰਸ਼ ਵਿਚ ਦਿਖਾਈ ਦਿੰਦੇ ਹਨ। ਅੰਤਰਮੁਖੀ ਬ੍ਰਿਤੀ ਅਮਰ ਤੇ ਪ੍ਰਭੂ ਦੀ ਵਿਆਪਕਤਾ ਦਾ ਅਨੁਭਵ ਕਰਾਉਂਦੀ ਹੈ। ਉਸ ਜੀਵਨ ਸਾਗਰ ਨਾਲ ਮੇਲਦੀ ਹੈ ਜਿਥੋਂ ਜੀਵ ਆ

ਰਹੇ ਹਨ ਤੇ ਜਿਥੇ ਜਾ ਕੇ ਸਮਾ ਰਹੇ ਹਨ। ਜਿਵੇਂ ਸਮੁੰਦਰ ਦੀਆਂ ਲਹਿਰਾਂ ਉਠ ਕੇ ਉਸ ਵਿਚ ਲੀਨ ਹੋ ਜਾਂਦੀਆਂ ਹਨ ਤਿਵੇਂ ਇਸ ਗੱਲ ਦਾ ਗਿਆਨ ਹੋ ਜਾਂਦਾ ਹੈ:--

**ਪਾਂਚ ਤਤ ਕੋ ਤਨੁ ਰਚਿਓ, ਜਾਨਹੁ ਚਤੁਰ ਸੁਜਾਨ ॥**
**ਜਿਹ ਤੇ ਉਪਜਿਓ ਨਾਨਕ,ਲੀਨ ਤਾਹਿ ਮੈ ਜਾਨ ॥**

**[ਪੰਨਾ ੧੪੨੯**

ਪ੍ਰਭੂ ਦੀ ਵਿਆਪਕਤਾ ਦਾ ਰਸ ਮਾਣਨਾ ਪ੍ਰਤੀਵਾਨਾਂ ਦੇ ਹਿਸੇ ਵਿਚ ਆਉਂਦਾ ਹੈ, ਕਰਮ ਕਾਂਡਾਂ ਦੀ ਜਿਲ੍ਹਣ ਵਿਚ ਫਸੇ ਹੋਏ ਲੋਕ ਇਸ ਖੇਡ ਨੂੰ ਨਹੀਂ ਸਮਝ ਸਕਦੇ। ਜੀਵਨ ਦੇ ਤਜਰਬੇ ਇਹ ਪ੍ਰਗਟ ਕਰਦੇ ਹਨ ਕਿ ਬਹੁਤੇ ਲੋਕ ਅਦਿਸ ਵਸਤੂ ਨੂੰ ਜੰਗਲਾਂ ਤੇ ਬੇਲਿਆਂ ਵਿਚ ਹੀ ਢੂੰਢਦੇ ਫਿਰਦੇ ਰਹੇ। ਕਈ ਜੋਗੀ ਬਣ ਕੇ ਪਹਾੜਾਂ ਦੀਆਂ ਕੰਦਰਾਂ (ਗੁਫਾ) ਵਿਚ ਸਮਾਧੀਆਂ ਲਾਉਂਦੇ ਥਕ ਗਏ, ਕਈ ਬੈਰਾਗੀ ਬਣ ਕੇ ਦੇਸ਼ ਦੇਸ਼ਾਤਰਾਂ ਦਾ ਗਵਨ ਕਰਦੇ ਰਹੇ। ਕਈ ਤਪਸੀ ਬਣ ਕੇ ਧੂਣੀਆਂ ਤੇ ਤਪ ਤਾਉਂਦੇ ਰਹੇ। ਕਈ ਵਰਤ ਨੇਮੀ, ਤੀਰਥ ਇਸ਼ਨਾਨੀ, ਮਹਾਂ ਦਾਨੀ ਅਤੇ ਪਰਮ ਗਿਆਨੀ ਵੀ ਬਣਦੇ ਰਹੇ। ਪਰ ਅਜਿਹੀਆਂ ਸਾਰੀਆਂ ਕਰਨੀਆਂ ਕਰਨ ਮਗਰੋਂ ਵੀ ਉਸ ਵਿਆਪਕਤਾ ਦਾ ਅਨੂਠਾ ਰਸ ਮਾਨਣ ਤੋਂ ਕੋਰੇ ਰਹੇ।

ਆਧੁਨਿਕ ਕਾਲ ਦੇ ਵਿਗਿਆਨੀਆਂ ਨੇ ਵੀ ਲੋਕਾਂ ਨੂੰ ਬੜੇ ਅਸਚਰਜ ਜਨਕ ਕ੍ਰਿਸ਼ਮੇ ਵਿਖਾਏ। ਅਸਗਾਹ ਸਮੁੰਦਰਾਂ ਦੀਆਂ ਤਹਿਆਂ ਨੂੰ ਫੋਲ ਮਾਰਿਆ, ਉਚੇ ਗਗਨਾਂ ਤੇ ਖੁਲ੍ਹੀਆਂ ਉਡਾਰੀਆਂ,

ਲਾਈਆਂ ਚੰਦਰਮਾਂ ਦੇ ਭੇਦ ਨੂੰ ਭੀ ਲਭਦੇ ਫਿਰੇ, ਪਰ ਉਸਸਰਬ ਪ੍ਰਕਾਸ਼ਮਾਨ ਦੀ ਵਿਆਪਕ ਸ਼ਕਤੀ ਦਾ ਅਨੁਭਵੀ ਗਿਆਨ ਪ੍ਰਾਪਤ ਕਰਨ ਤੋਂ ਸਖਣੇ ਰਹੇ। ਅਜੋਕੇ ਵਿਗਿਆਨੀਆਂ ਦੀ ਸਾਰੀ ਦੌੜ ਭੱਜ ਮਾਦੀ ਹੈ, ਅਨਾਦੀ ਨਹੀਂ। ਹਾਂ, ਇਹ ਖੋਜ ਮਾਇਕ ਸੁਖਾਂ ਜਾਂ ਦਿਲ-ਪਰਚਾਵੇ ਲਈ ਬਹੁਤ ਹੱਦ ਤਕ ਸਫਲ ਹੈ ਪਰ ਮਨ ਦੀ ਮਲੀਨਤਾ ਕੱਟ ਕੇ ਸ਼ਾਂਤੀ ਵਰਤਾਉਣ ਵਿਚ ਅਸਫਲ ਹੈ।

ਜਦੋਂ ਤਕ ਦਵੈਤ ਦਾ ਪੜਦਾ ਹੈ, ਹਉ ਦਾ ਹਨੇਰਾ ਹੈ। ਇਸ ਮਨ ਨੂੰ ਮੂਲ ਸਰੂਪ ਦੀ ਪਛਾਣ ਨਹੀਂ ਹੋ ਰਹੀ। ਆਤਮੇ ਨੂੰ ਆਤਮੇ ਦੀ ਪਰਤੀਤ ਨਹੀਂ ਹੋ ਰਹੀ ਅਤੇ ਹਿਰਦੇ ਰੂਪੀ ਘਰ ਵਿਚ ਪਰਚਾ ਨਹੀਂ ਪਿਆ। ਸਰਬ ਵਿਆਪੀ ਜੋਤਿ ਦੇ ਦਰਸ਼ਨ ਉਸ ਸਮੇਂ ਹੁੰਦੇ ਹਨ ਜਦੋਂ ਮਨੁੱਖੀ ਮਨ ਗੰਗਾ ਦੇ ਜਲ ਵਾਂਗ ਨਿਰਮਲ ਹੋ ਜਾਂਦਾ ਹੈ ਅਤੇ ਅਨੰਤ ਤਰੰਗੀ ਨਾਮ ਦਾ ਰੰਗ ਚੜ੍ਹ ਜਾਂਦਾ ਹੈ। ਓਦੋਂ ਸਥੂਲ (ਪਦਾਰਥਕ) ਬ੍ਰਿਤੀ ਦਾ ਅਭਾਵ ਹੋ ਜਾਂਦਾ ਹੈ ਅਤੇ ਸੂਖਮ (ਗਿਆਨਸ਼ੀਲ) ਬ੍ਰਿਤੀ ਦਾ ਪ੍ਰਕਾਸ਼ ਹੋ ਜਾਂਦਾ ਹੈ। ਜਾਂ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਬਿਅੰਨ ਅਖੜੀਆਂ' ਮਿਲ ਜਾਂਦੀਆਂ ਹਨ ਜਿਨ੍ਹਾਂ ਨਾਲ ਹਰ ਪਾਸੇ ਪਸਰੀ ਹੋਈ ਜੋਤਿ ਦੇ ਦਰਸ਼ਨ ਹੋਣ ਲਗ ਜਾਂਦੇ ਹਨ। ਫਿਰ ਕੇਵਲ ਗੁਰਦੁਆਰੇ, ਮੰਦਿਰ, ਮਸਜਿਦ ਜਾਂ ਗਿਰਜੇ ਆਦਿ ਹੀ ਰੱਬ ਦਾ ਘਰ ਨਹੀਂ ਦਿਸਦੇ, ਸਗੋਂ ਹਰ ਥਾਂ 'ਘਟਿ ਘਟਿ ਵਾਸੀ, ਸਰਬ ਨਿਵਾਸੀ, ਨੇੜੈ ਹੀ ਤੇ ਨੇਰਾ' ਇਕੋ ਹੀ ਨੂਰ ਦਿਸਦਾ ਹੈ:--

**੧. ਪਉਣ ਪਾਣੀ ਧਰਤੀ ਆਕਾਸ, ਘਰ ਮੰਦਰ ਹਰਿ ਬਨੀ॥**

ਵਿਚਿ ਵਰਤੈ ਨਾਨਕ ਆਪਿ, ਝੂਠੁ ਕਹੁ ਕਿਆ ਗਨੀ ॥

[ਪੰਨਾ ੭੨੩

੨. ਆਤਮ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥

ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ,

ਤਾ ਘਰ ਹੀ ਪਰਚਾ ਪਾਇ ॥ [ਪੰਨਾ ੮੭

੩. ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ ॥

ਪਰਗਟ ਥੀਆ ਆਪਿ, ਨਾਨਕ ਮਸਤਕਿ ਲਿਖਿਆ ॥

[ਪੰਨਾ ੧੦੯੯

ਇਸ ਤਰ੍ਹਾਂ ਸੂਖਮ ਬ੍ਰਿਤੀ ਦਾ ਵਹਾਉ ਅਜਪਾ ਜਾਪ ਨੂੰ ਕਾਇਮ ਰਖਦਾ ਹੈ। ਉਠਦਿਆਂ, ਬਹਿੰਦਿਆਂ, ਸੌਂਦਿਆਂ, ਜਾਗਦਿਆਂ, ਖਾਂਦਿਆਂ, ਪੀਂਦਿਆਂ, ਕਾਰ-ਵਿਹਾਰ ਕਰਦਿਆਂ ਇਕ ਰਸ ਵਿਚ ਟਿਕਿਆ ਮਨ ਉਸ ਸਿਰਜਣਹਾਰ ਦੀ ਪੂਰਨਤਾ ਨੂੰ ਦ੍ਰਿੜ ਰਖਦਾ ਹੈ। ਇਸੇ ਰਸ ਨੂੰ ਤਤ-ਬੇਤੇ ਵਧਾਉਂਦੇ ਵਧਾਉਂਦੇ ਸਮਦ੍ਰਿਸ਼ਟਤਾ ਵਾਲੀ ਪਦਵੀ ਤੇ ਅਪੜ ਜਾਂਦੇ ਹਨ ਜਿਥੇ ਪਾਪ ਤੇ ਪੁੰਨ ਕਰਮਾਂ ਤੋਂ ਨਿਰਲੇਪ ਹੋ ਜਾਂਦੇ ਹਨ। ਉਨ੍ਹਾਂ ਦੀ ਅਨੁਭਵੀ ਬ੍ਰਿਤੀ ਟਿਮ ਟਿਮਾਂਦੇ ਤਾਰਿਆਂ ਨੂੰ ਚੰਦ ਦੀਆਂ ਚਿੱਟੀਆਂ ਰਿਸ਼ਮਾਂ ਨੂੰ, ਸੂਰਜ ਦੀਆਂ ਸੁਨਹਿਰੀ ਕਿਰਨਾਂ ਨੂੰ ਸਮਾਨ, ਸਮਝਣ ਲਗ ਜਾਂਦੀ ਹੈ। ਉਹ ਖੇਤਾਂ ਦੀਆਂ ਮਿਆਲਾਂ ਵਿਚ, ਪਸਰੀ ਧਰਤੀ ਦੀ ਹਰਿਆਵਲ, ਵਿਚ, ਝੂੰਮਦੇ ਬੂਟਿਆਂ ਦੀ ਸ਼ਾਂ ਸ਼ਾਂ ਵਿਚ, ਧੁਪ ਤੇ ਛਾਂ ਵਿਚ, ਇਕੋ ਸਰਬ-ਵਿਆਪੀ ਸ਼ਬਦ ਦੀ ਧੁਨੀ ਹੀ ਸੁਣਦੇ ਹਨ। ਉਹ ਅਮੀਰ ਤੇ ਫ਼ਕੀਰ ਵਿਚ ਵਿਤਕਰਾ ਨਹੀਂ ਕਰਦੇ। ਸੁਖ ਤੇ

ਦੁਖ ਦੇ ਭੇਦ ਨੂੰ ਮਿਟਾ ਦਿੰਦੇ ਹਨ। ਉਹ ਰੂਪ ਰੰਗ ਅਤੇ ਜਾਤ-ਪਾਤ ਤੇ ਭਰਮ ਭੇਦ ਤੋਂ ਲਾਂਭੇ ਹੋ ਜਾਂਦੇ ਹਨ। ਅੰਮ੍ਰਿਤ ਤੇ ਬਿਖ, ਮਾਨ ਤੇ ਅਪਮਾਨ, ਰੰਕ ਤੇ ਰਾਜਾਨ ਉਨ੍ਹਾ ਲਈ ਇਕੋ ਜਿਹੇ ਹੁੰਦੇ ਹਨ। ਉਹ ਜਿੰਦ ਤੇ ਨਿਰਜਿੰਦ ਸਭ ਚੀਜਾਂ ਵਿਚ ਇਕੋ ਇਕ ਜਾਗਤਿ-ਜੋਤਿ ਦਾ ਉਜਾਲਾ ਵੇਖਦੇ ਹਨ। ਉਨ੍ਹਾਂ ਨੂੰ ਨਰ ਤੇ ਨਾਰੀ ਵਿਚੋਂ ਇਕੋ ਨੂਰ ਦਿਸਦਾ ਹੈ। ਸਰਬ ਵਿਆਪਕਤਾ ਦੀ ਪਰਿਭਾਸ਼ਾ ਵੀ ਇਹੋ ਹੈ ਕਿ ਹਰੇਕ ਵਸਤੂ ਨੂੰ ਪਰਮਾਤਮਾ ਵਿਚ ਅਤੇ ਪਰਮਾਤਮਾ ਨੂੰ ਹਰੇਕ ਵਸਤੂ ਵਿਚ ਵਿਆਪਕ ਵੇਖਣਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ੴ' ਨੂੰ ਆਦਿ, ਮਧ ਅਤੇ ਅੰਤ ਵਿਚ ਪੂਰਨ ਵੇਖਿਆ ਹੈ। ਇਹੋ ਪ੍ਰਭਾਵ ਹੀ ਆਪ ਜੀ ਦੀ ਬਾਕੀ ਰਚਨਾ ਵਿਚੋਂ ਮਿਲਦਾ ਹੈ, ਜਿਵੇਂ:–

**ਪੂਰਿ ਰਹਿਆ ਸ੍ਰਬ ਠਾਇ, ਹਮਾਰਾ ਖਸਮੁ ਸੋਇ ॥**
**ਏਕੁ ਸਾਹਿਬੁ ਸਿਰਿ ਛਤ੍ਰੁ, ਦੂਜਾ ਨਾਹਿ ਕੋਇ ॥**

[ਪੰਨਾ ੩੯੮

ਜਿਸ ਨੇ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਸਾਜਿਆ ਫਿਰ ਕੁਦਰਤ ਨੂੰ ਪੈਦਾ ਕੀਤਾ, ਫਿਰ ਜੀਵ, ਜੰਤੂ, ਦਿਨ, ਰਾਤ ਬਣਾ ਕੇ ਜਗਤ ਰੂਪੀ ਤਮਾਸ਼ਾ ਵੇਖ ਰਿਹਾ ਹੈ, ਸਭ ਦੀ ਪਾਲਣਾ ਕਰ ਰਿਹਾ ਹੈ, ਉਸ ਦਾ ਨਾਉਂ ਪਰਮੇਸ਼ਰ ਹੈ। ਸੋ ਅਜਿਹੇ ਪੂਰਨ ਪਾਰਬ੍ਰਹਮ ਦੇ ਦਰਸ਼ਨ ਦੀ ਜੁਗਤੀ ਕੇਵਲ ਇਹੋ ਹੈ ਕਿ ਉਸ ਦੀ ਸਰਬ ਵਿਆਪਕਤਾ ਵਾਲਾ ਗੁਣ ਕਦੇ ਵੀ ਔਖੋਂ ਨਾ ਹੋਵੇ, ਸਦਾ ਹੀ ਯਾਦ ਰਹੇ। ਅਜਿਹੀ ਘਾਲ ਦਾ ਸਦਕਾ ਮੇਰ-ਤੇਰ ਮਿਟ ਜਾਂਦੀ ਹੈ। ਇਕੋ

ਜੋਤਿ ਦਾ ਜਲਵਾ ਨਜ਼ਰ ਆਉਂਦਾ ਹੈ। ਅੰਤ ਨੂੰ ਇਹ ਅਵਸਥਾ ਬਣ ਜਾਂਦੀ ਹੈ:–

**ਏਕੰਕਾਰੁ ਏਕੁ ਪਾਸਾਰਾ, ਏਕੈ ਅਪਰ ਅਪਾਰਾ॥**
**ਏਕੋ ਬਿਸਥੀਰਨੁ ਏਕ ਸੰਪੂਰਨੁ, ਏਕੈ ਪ੍ਰਾਨ ਅਧਾਰਾ॥**

[ਪੰਨਾ ੮੨੧

ਉਪਰੋਕਤ ਵਿਚਾਰ ਦਾ ਸਿੱਟਾ ਇਹ ਹੈ ਕਿ ਪਰਮਾਤਮਾ ਆਪ ਹੀ ਨਿਰੰਕਾਰ ਤੇ ਆਪ ਹੀ ਅਕਾਰ ਵਾਲਾ ਹੈ। ਉਹ ਇਕ ਤੋਂ ਅਨੇਕ ਹੁੰਦਾ ਹੋਇਆ ਵੀ ਇਕ ਹੈ ਅਤੇ ਉਸ ਦੇ ਪਾਰ ਉਰਾਰ ਦਾ ਕੋਈ ਅੰਤ ਨਹੀਂ ਪਾ ਸਕਦਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਉੜੀ ਬਾਵਨ ਅੱਖਰੀ ਵਿਚ ਵੀ ਇਸੇ ਵੀਚਾਰ ਦਾ ਹੀ ਨਿਰਣਾ ਕੀਤਾ ਹੈ:--

**ਸਲੋਕ॥ ਨਿਰੰਕਾਰ ਆਕਾਰ ਆਪਿ,**
**ਨਿਰਗੁਨ ਸਰਗੁਨ ਏਕ ॥**
**ਏਕਹਿ ਏਕ ਬਖਾਨਨੋ, ਨਾਨਕ, ਏਕ ਅਨੇਕ ॥**

**ਪਉੜੀ॥ ਓਅੰ, ਗੁਰਮੁਖਿ ਕੀਓ ਅਕਾਰਾ ॥**
**ਏਕਹਿ ਸੂਤਿ ਪਰੋਵਨਹਾਰਾ ॥**
**ਭਿੰਨ ਭਿੰਨ ਤ੍ਰੈਗੁਣ ਬਿਸਥਾਰੰ ॥**
**ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥**
**ਸਗਲ ਭਾਤਿ ਕਰਿ ਕਰਹਿ ਉਪਾਇਓ ॥**
**ਜਨਮ ਮਰਨ ਮਨ ਮੋਹੁ ਬਢਾਇਓ ॥**
**ਦੁਹੂ ਭਾਤਿ ਤੇ ਆਪਿ ਨਿਰਾਰਾ ॥**

**ਨਾਨਕ, ਅੰਤੁ ਨ ਪਾਰਾਵਾਰਾ ॥ [ਪੰਨਾ ੨੫੦**

ਸੋ, ਇਸ ਵਿਆਪਕਤਾ ਦੇ ਅਦਭੁਤ ਦਰਸ਼ਨ ਤਾਂ ਹੀ ਹੁੰਦੇ ਹਨ ਜੇ ਗੁਰੂ ਸਾਖੀ ਰੂਪ ਵਿਚ ਜੀਵ ਰੂਪੀ ਜਗਿਆਸੂ ਦੀ ਸਹਾਇਤਾ ਕਰੇ।

ਉਸ ਦੀ ਕ੍ਰਿਪਾ ਦ੍ਰਿਸ਼ਟੀ ਟਿਕੀ ਰਹੇ:--

**ਗੁਰੁ ਥੀਆ ਸਾਖੀ ਤਾ ਡਿਠਮੁ ਆਖੀ,**
**ਪਿਰ ਜੇਹਾ ਅਵਰੁ ਨ ਦੀਸੈ ॥**
**ਕਹੁ ਨਾਨਕ ਛੰਤ ਦਇਆਲ ਮੋਹਨ ਕੇ,**
**ਮਨ, ਹਰਿ ਚਰਣ ਗਹੀਜੈ,**
**ਐਸੀ ਮਨ ਪ੍ਰੀਤਿ ਕੀਜੈ ॥**

**[ਆਸਾ ਮਹਲਾ ੫, ਪੰਨਾ ੪੫੫**



# ਜੀਵ ਦਾ ਸੰਕਲਪ

ਜਦੋਂ ਅਕਾਲ ਪੁਰਖ ਜੀ ਨੂੰ ਇਕ ਤੋਂ ਅਨੇਕ ਹੋਣ ਦਾ ਚਾਅ ਚੜ੍ਹਿਆ ਤਾਂ ਇਕੋ ਵਾਕ ਨਾਲ ਜਗਤ ਰਚਨਾ ਹੋ ਗਈ। ਇਸ ਲਈ ਜਗਤ ਨੂੰ ਪ੍ਰਭੂ ਦਾ ਫੁਰਨਾ ਆਖਿਆ ਜਾਂਦਾ ਹੈ। ਇਸ ਵਾਰ ਦੀ ਦੂਜੀ ਪਉੜੀ ਅਤੇ ਸਲੋਕਾਂ ਵਿਚ ਜੀਵ-ਰਚਨਾ ਤੇ ਰਖਿਆ ਦਾ ਵਿਸਥਾਰ ਕੀਤਾ ਗਿਆ ਹੈ। ਜੀਵ ਦੀ ਬਣਾਵਟ ਦਾ ਮਾਦਾ (material) ਮਾਤਾ ਦਾ ਲਹੂ* ਅਤੇ ਪਿਤਾ ਦਾ ਵੀਰਜ ਹੈ ਜਿਸ ਦੇ ਮੇਲ ਤੋਂ ਇਸ ਦਾ ਨਾਸ਼ਵੰਤ ਪੁਤਲਾ ਹੋਂਦ ਵਿਚ ਆਇਆ। ਇਹ ਸਪਸ਼ਟ ਹੈ ਕਿ ਮਨੁੱਖ ਆਪਣੇ ਆਪ ਨਹੀਂ ਬਣਿਆ, ਉਸ ਵਿਆਪਕ ਪਰਮ ਸ਼ਕਤੀ ਨੇ ਇਸ ਨੂੰ ਬਣਾਇਆ ਹੈ। ਸ੍ਰਿਸ਼ਟੀ ਦੀ ਵੰਡ ਪੰਜਾਂ ਤੱਤਾਂ (ਅੱਗ, ਪਾਣੀ, ਮਿੱਟੀ, ਹਵਾ ਤੇ ਆਕਾਸ਼) ਦੇ ਆਧਾਰ ਤੇ ਮੰਨੀ ਗਈ ਹੈ, ਇਸ ਲਈ ਇਸ ਜੀਵ ਦੀ ਬਣਤਰ ਵੀ ਇਨ੍ਹਾਂ ਤੱਤਾਂ ਤੋਂ ਹੋਣੀ ਅਵੱਸ਼ਕ ਹੈ। ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਵੀ ਪੰਜਾਂ ਤੱਤਾਂ ਤੋਂ ਹੀ ਘੜੇ ਗਏ ਹਨ, ਇਸੇ ਲਈ ਇਹ ਜੀਵ ਦਾ ਖਹਿੜਾ ਨਹੀਂ ਛੱਡਦੇ। ਗੁਰੂ ਜੀ, ਜੀਵ ਦੀ

---

*ਮਾਂ ਕੀ ਰਕਤ ਪਿਤਾ ਬਿਦੁ ਧਾਰਾ ॥... [ਪੰਨਾ ੧੦੨੨

ਰਕਤ ਬਿੰਦ ਕੀ ਦੇਹ, ਰਚਿ ਪਾਂਚ ਤਤ ਕੀ ਜੜਤ ਜੜਾਈ॥

[ਭਾ. ਗु . ੧-੨(੨)

ਮੁਢਲੀ ਬਿਵਸਥਾ ਦਾ ਚਿਤਰ ਇਸ ਦੇ ਸਾਹਮਣੇ ਇਉਂ ਰਖਦੇ ਹਨ:–

(ੳ) ਮੁਖੁ ਤਲੈ, ਪੈਰ ਉਪਰੇ, ਵਸੰਦੋ ਕੁਹਥੜੈ ਥਾਇ॥...

(ਅ) ਰਕਤੁ ਬਿੰਦੁ ਕਰਿ ਨਿੰਮਿਆ,
ਅਗਨਿ ਉਦਰ ਮਝਾਰਿ ॥
ਉਰਧ ਮੁਖ, ਕੁਚੀਲ ਬਿਕਲੁ,
ਨਰਕਿ ਘੋਰਿ ਗੁਬਾਰਿ ॥

ਜੀਵ ਦੀ ਇਸ ਬਣਾਵਟ ਦਾ ਨਕਸ਼ਾ ਗੁਰੂ ਅਰਜਨ ਦੇਵ ਜੀ ਨੇ ਆਪਣੀ ਹੋਰ ਰਚਨਾ ਵਿਚ ਵੀ ਦਿੱਤਾ ਹੈ:–

(ੳ) ਇਸੁ ਪਾਨੀ ਤੇ ਜਿਨਿ ਤੂ ਘਰਿਆ ॥
ਮਾਟੀ ਕਾ ਲੇ ਦੇਹੁਰਾ ਕਰਿਆ ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥
ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥
ਰਾਖਨਹਾਰੁ ਸਮ੍ਹਾਰਿ ਜਨਾ ॥
ਸਗਲੇ ਛੋਡਿ ਬੀਚਾਰ ਮਨਾ ॥ [ਪੰਨਾ ੯੧੧

(ਅ) ਕਾਚ ਕੋਟੰ ਰਚੰਤਿ ਤੋਯੰ, ਲੇਪਨੰ ਰਕਤ ਚਰਮਣਹ॥
ਨਵੰਤ ਦੁਆਰੰ ਭੀਤ ਰਹਿਤੰ, ਬਾਇ ਰੂਪੰ ਅਸਥੰਭਨਹ॥

[ਸਲੋਕ ਸਹਸਕ੍ਰਿਤੀ, ਪੰਨਾ ੧੩੫੪

'ਗਾਥਾ' ਬਾਣੀ ਵਿਚ ਗੁਰਦੇਵ ਜੀ ਨੇ ਇਹੋ ਸਮਝਾਇਆ ਹੈ ਕਿ ਮਨੁੱਖ ਮਿੱਝ ਲਹੂ ਆਦਿਕ ਦੁਰਗੰਧੀਆਂ ਨਾਲ ਭਰਿਆ ਹੋਇਆ ਹੈ ਪਰ ਇਸ ਦੇਹੀ ਤੇ ਮੁਸ਼ਕ ਪੂਰ, ਫੁੱਲਾਂ ਦੀ ਸੁਗੰਧੀਆਂ ਮਲ ਮਲ ਕੇ

ਹੰਕਾਰਿਆ ਫਿਰਦਾ ਹੈ। ਇਸ ਅਗਿਆਨੀ ਜੀਵ ਨੂੰ ਇਸ ਗੱਲ ਦੀ ਸੋਝੀ ਨਹੀਂ ਕਿ ਮਰਣਾ ਸੱਚ ਹੈ ਤੇ ਸੰਸਾਰੀ ਜੀਵਨ ਝੂਠਾ ਹੈ। ਜੇ ਕੋਈ ਜੀਵ ਦੇ ਨਾਲ ਚੱਲਣ ਵਾਲੀ ਵਸਤੂ ਹੈ ਤਾਂ ਉਹ ਕੇਵਲ ਹਰਿ-ਜਸ ਹੈ ਜਿਹੜਾ ਕਿ ਸੰਤਾ ਦੀ ਸੰਗਤ ਵਿਚ ਬੈਠ ਕੇ ਲਭਦਾ ਹੈ। ਗੁਰੂ ਜੀ, ਇਸ ਜੀਵ ਨੂੰ ਪਵਿਤਰ ਉਪਦੇਸ਼ ਦੁਆਰਾ ਮੁੜ ਮੁੜ ਕੇ ਇਹੋ ਚਿਤਾਵਨੀ ਕਰਾਉਂਦੇ ਹਨ ਕਿ 'ਹੇ ਮਨੁੱਖ! ਉਹ ਮਹਾਂ ਕਸ਼ਟ ਵਾਲੇ ਦਿਨ ਯਾਦ ਕਰ ਜਦੋਂ ਤੂੰ ਦਸ ਮਹੀਨੇ ਮਾਤਾ ਦੇ ਪੇਟ ਵਿਚ ਗੰਦੀ ਥਾਂ ਤੇ ਰਹਿੰਦਾ ਸੀ, ਤੇਰਾ ਮੂੰਹ ਹੇਠਾਂ ਤੇ ਸਿਰ ਉਪਰ ਵਲ ਸੀ ਅਤੇ ਉਥੇ ਮਹਾਂ ਅਗਨੀ ਵੀ ਸੀ, ਪਰ ਤੂੰ ਸੜਨੋਂ ਕਿਵੇਂ ਬਚਿਆ ਰਿਹਾ? ਤੇਰੀ ਰਖਿਆ ਕਰਨ ਵਾਲਾ ਉਥੇ ਕਉਣ ਸੀ? ਇਸਦਾ ਉਤਰ ਆਪ ਜੀ ਨੇ ਇਸ ਵਾਰ ਦੇ ਹੇਠ ਲਿਖੇ ਸਲੋਕ ਰਾਹੀਂ ਦਿਤਾ ਹੈ:-

**ਰਚੰਤਿ ਜੀਅ ਰਚਨਾ, ਮਾਤ ਗਰਭ ਅਸਥਾਪਨੰ ॥**
**ਸਾਸਿ ਸਾਸਿ ਸਿਰਮੰਤਿ ਨਾਨਕ,**
**ਮਹਾ ਅਗਨਿ ਨ ਬਿਨਾਸਨੰ॥**

ਮਾਰੂ ਅੰਜੁਲੀਆਂ ਵਿਚ ਵੀ ਆਪ ਜੀ ਨੇ ਇਸੇ ਭਾਵ ਨੂੰ ਦਰਸਾਇਆ ਹੈ:-

**ਜਿਥੈ ਅਗਨਿ ਭਖੈ ਭੜਹਾਰੇ॥ ਊਰਧ ਮੁਖ ਮਹਾ ਗੁਬਾਰੇ॥**
**ਸਾਸਿ ਸਾਸਿ ਸਮਾਲੇ ਸੋਈ,**
**ਓਥੈ ਖਸਮਿ ਛਡਾਇ ਲਾਇਆ ॥** [ਪੰਨਾ ੧੦੦੭

ਭਾਵ ਨਾਮ-ਸਿਮਰਨ ਦੇ ਆਸਰੇ ਜੀਵ ਦੀ ਰਖਿਆ ਹੁੰਦੀ ਰਹੀ

ਤੇ ਮਾਤਾ ਦੇ ਪੇਟ ਦੀ ਅਗਨੀ ਦਾ ਸੇਕ ਜੀਵ ਨੂੰ ਨਹੀਂ ਲਗ ਸਕਿਆ। ਇਸੇ ਡਰਾਉਣੀ ਹਾਲਤ ਦਾ ਚਿਤਰ ਮਨੁੱਖ ਦੇ ਸਾਹਮਣੇ ਰੂਪਮਾਨ ਕਰਕੇ ਇਉਂ ਚਿਤਾਵਨੀ ਕਰਾਉਂਦੇ ਹਨ ਕਿ ਹੇ ਜੀਵ! ਜਿਸ ਪ੍ਰਭੂ ਨੇ ਤੇਰੀ ਐਨੇ ਔਖੇ, ਮਹਾਨ ਬਿਖੜੇ ਥਾਂ ਤੇ ਰਖਿਆ ਕੀਤੀ ਹੈ, ਉਸ ਨੂੰ ਰਤਾ ਭਰ ਭੀ ਨ ਭੁਲਾ। ਜੇ ਭੁਲ ਗਿਉ, ਤਾਂ ਸਮਝ ਆਤਮਿਕ ਸੁਖ ਤੋਂ ਵੰਚਿਤ ਹੋ ਕੇ ਜੀਵਨ ਬਾਜ਼ੀ ਹਾਰ ਜਾਵੇਂਗਾ:-

ਬਿਖਮ ਥਾਨਹੁ ਜਿਨਿ ਰਖਿਆ, ਤਿਸੁ ਤਿਲੁ ਨ ਵਿਸਾਰਿ॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ, ਜਾਸਹਿ ਜਨਮੁ ਹਾਰਿ॥

ਇਸੇ ਖਿਆਲ ਨੂੰ ਆਸਾ ਰਾਗ ਵਿਚ ਵੀ ਇਉਂ ਦ੍ਰਿੜ ਕਰਵਾਇਆ ਹੈ:-

ਪੁਤਰੀ ਤੇਰੀ ਬਿਧਿ ਕਰਿ ਥਾਟੀ ॥
ਜਾਨੁ ਸਤਿ ਕਰਿ, ਹੋਇਗੀ ਮਾਟੀ॥੧॥
ਮੂਲੁ ਸਮਾਲਹੁ, ਅਚੇਤ ਗਵਾਰਾ ॥
ਇਤਨੇ ਕਉ, ਤੁਮ੍ ਕਿਆ ਗਰਬੇ॥੧॥ਰਹਾਉ॥
ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥
ਅਵਰ ਵਸਤੁ ਤੁਝ ਪਾਹਿ ਅਮਾਨ ॥ ੨ ॥
ਬਿਸਟਾ ਅਸਤ ਰਕਤੁ ਪਰੇਟੇ ਚਾਮ ॥
ਇਸੁ ਊਪਰਿ ਲੇ ਰਾਖਿਓ ਗੁਮਾਨ ॥ ੩ ॥
ਏਕ ਵਸਤੁ ਬੂਝਹਿ, ਤਾਂ ਹੋਵਹਿ ਪਾਕੁ ॥
ਬਿਨੁ ਬੂਝੇ, ਤੂੰ ਸਦਾ ਨਾਪਾਕ ॥ ੪ ॥

**ਕਹੁ ਨਾਨਕ, ਗੁਰ ਕਉ ਕੁਰਬਾਨੁ ॥**
**ਜਿਸ ਤੇ ਪਾਈਐ, ਹਰਿ ਪੁਰਖੁ ਸੁਜਾਨੁ॥੫॥੧੪॥**

**[ਪੰਨਾ ੩੭੪**

ਮਨੁੱਖ ਬਣਾਵਟ ਤੇ ਆਦਲੀ ਦਸ਼ਾ ਦਾ ਵਰਣਨਨ ਕਰਨ ਤੋਂ ਗੁਰਦੇਵ ਜੀ ਦਾ ਇਹ ਮੰਤਵ ਹੈ ਕਿ ਜੀਵ ਜਦੋਂ ਮਾਤਾ ਦੇ ਗਰਭ ਤੋਂ ਬਾਹਰ ਨਿਕਲਦਾ ਹੈ ਤਾਂ ਇਸ ਨੂੰ ਸੰਸਾਰ ਦੀ ਅਜਿਹੀ ਹਵਾ ਲਗ ਜਾਂਦੀ ਹੈ ਕਿ ਇਹ ਮਾਇਆ ਦੀ ਪ੍ਰਕਿਰਤੀ ਵਿਚ ਪੈ ਕੇ ਆਪਣੇ ਅਸਲੇ (ਪ੍ਰਭੂ) ਨੂੰ ਭੁਲ ਜਾਂਦਾ ਹੈ। ਇਹ ਬਾਹਰਮੁਖੀ ਸਰੀਰ ਦੇ ਰੂਪ ਰੰਗ ਵਿਚ ਵਸ ਜਾਂਦਾ ਹੈ। ਕਰਤੇ ਨੂੰ ਭੁੱਲ ਕੇ ਆਪ ਕਰਤਾ ਬਣ ਬੈਠਦਾ ਹੈ। ਗੁਰਮਤਿ ਪੱਥ ਦੇ ਪ੍ਰਦਰਸਕਾਂ ਨੂੰ ਗੁਰਦੇਵ ਜੀ ਇਹ ਸੋਝੀ ਕਰਾਉਂਦੇ ਹਨ ਕਿ ਅਸਲ ਵਿਚ ਵਾਹਿਗੁਰੂ ਹੀ ਸਾਡਾ ਜੀਵਨ ਹੈ। ਉਸ ਆਦਿ ਕਲਾ ਅਪਰੰਪਰਧਾਰੀ ਨਾਲ ਸਾਂਝ ਪਾਉਣੀ ਹੀ ਮਨੁੱਖ ਦਾ ਮੁਖ ਮਨੋਰਥ ਹੈ। ਨਾਮ ਸਿਮਰਨ ਦੁਆਰਾ ਪ੍ਰਭੂ ਨਾਲ ਇਕ ਮਿਕ ਹੋਣਾ ਹੀ ਸੱਚੀ ਕਾਰ ਕਰਨੀ ਹੈ। ਇਹ ਮਨੁੱਖੀ ਸੁਭਾਉ ਹੈ ਕਿ ਜਿਥੋਂ ਕਿਸੇ ਨੂੰ ਮਾਇਕੀ ਸਹਾਇਤਾ ਮਿਲੇ, ਕੋਈ ਔਖੇ ਵੇਲੇ ਅਪੜੇ, ਉਹ ਉਸੇ ਦੇ ਗੁਣ ਗਾਉਂਦਾ ਰਹਿੰਦਾ ਹੈ। ਇਸ ਲਈ ਗੁਰੂ ਜੀ ਪ੍ਰਭੂ ਨੂੰ ਆਦਿ, ਮਧ ਤੇ ਅੰਤ ਦਾ ਰਖਵਾਲਾ ਦੱਸ ਕੇ ਉਸ ਦੀ ਅਰਾਧਨਾ ਤੇ ਟੇਕ ਦਾ ਸੰਜੋਗੀ ਬਣਾਉਂਦੇ ਹੋਏ ਅਰਦਾਸ ਕਰਨ ਦੀ ਜੁਗਤੀ ਦਸਦੇ ਹਨ ਤਾਂ ਜੋ ਜੀਵ ਅਬਿਨਾਸ਼ੀ ਪੁਰਖ ਨਾਲ ਸਦੀਵ ਕਾਲ ਜੁੜਿਆ ਰਹੇ:--

**ਮਾਤ ਗਰਭ ਮਹਿ ਆਪਨ ਸਿਮਰਨੁ ਦੇ,**

ਤਹ ਤੁਮ ਰਾਖਨਹਾਰੇ ॥
ਪਾਵਕ ਸਾਗਰ ਅਥਾਹ ਲਹਰਿ ਮਹਿ,
ਤਾਰਹੁ ਤਾਰਨਹਾਰੇ ॥ ੧ ॥
ਮਾਧੌ ਤੂ ਠਾਕੁਰੁ ਸਿਰਿ ਮੋਰਾ ॥
ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥
ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥
ਤੂ ਦਾਤਾ ਮਾਗਨ ਕਉ ਸਗਲੀ,
ਦਾਨੁ ਦੇਹਿ ਪ੍ਰਭ ਭਾਨੈ ॥ ੨ ॥
ਖਿਨ ਮਹਿ ਅਵਰੁ, ਖਿਨੈ ਮਹਿ ਅਵਰਾ,
ਅਚਰਜ ਚਲਤ ਤੁਮਾਰੇ ॥
ਰੂੜੋ ਗੂੜੋ ਗਹਿਰ ਗੰਭੀਰੋ, ਊਚੋ ਅਗਮ ਅਪਾਰੇ ॥੩॥
ਸਾਧਸੰਗਿ ਜਉ ਤੁਮਹਿ ਮਿਲਾਇਓ,
ਤਉ ਸੁਨੀ ਤੁਮਾਰੀ ਬਾਣੀ ॥
ਅਨਦੁ ਭਇਆ ਪੇਖਤ ਹੀ,
ਨਾਨਕ ਪ੍ਰਤਾਪ ਪੁਰਖ ਨਿਰਬਾਣੀ॥੪॥੭॥੧੮॥

[ਪੰਨਾ ੬੧੩



# ਮਾਇਆ ਦਾ ਸੰਕਲਪ

ਮਾਇਆ ਦਾ ਸੰਕਲਪ ਵਿਆਖਣਾ ਉਤਨਾ ਔਖਾ ਹੈ, ਜਿਤਨਾ ਕਿ ਬ੍ਰਹਮ ਦਾ। ਨਿਆਏ ਸ਼ਾਸਤਰ ਵਾਲਿਆਂ ਨੇ ਮਾਇਆ ਨੂੰ ਪਰਕਿਰਤੀ ਦਾ ਨਾਮ ਦਿਤਾ, ਸਾਂਖ ਵਾਲਿਆਂ ਨੇ ਇਸ ਨੂੰ 'ਪਧਾਨ' ਆਖਿਆ, ਵੇਦਾਂਤ ਪ੍ਰਣਾਲੀ ਵਾਲਿਆਂ ਨੇ ਇਸ ਨੂੰ ਅਗਿਆਨਤਾ, ਅਵਿਦਿਆ, ਉਪਾਧੀ ਤੇ ਪਰਪੰਚ ਦਾ ਨਾਂ ਦੇ ਕੇ ਇਸ ਦਾ ਵਿਸ਼ਲੇਸ਼ਣ ਕੀਤਾ। ਅਸਲ ਵਿਚ ਮਾਇਆ ਅਨਿਰਬਚਨੀ ਹੈ ਅਤੇ ਇਸ ਦਾ ਸਰੂਪ ਤਿੰਨ ਗੁਣਾਂ ਤੇ ਆਧਾਰਤ ਹੈ:–

੧. ਸਤੋ= ਸ਼ਾਂਤੀ
੨. ਰਜੋ= ਚੰਚਲਤਾ
੩. ਤਮੋ= ਅੰਧਕਾਰਤਾ

ਇਹ ਸਰੂਪ ਵੀ ਮਾਇਆ ਦਾ ਆਪਣਾ ਨਹੀਂ ਹੈ ਕਿਉਂਕਿ ਇਹ ਬ੍ਰਹਮ ਦੇ ਸਹਾਰੇ ਤੇ ਹੈ। ਜਿਸ ਤਰ੍ਹਾਂ ਇਸ ਨੂੰ ਸਾਹਿਬ ਰਖਦਾ ਹੈ ਇਹ ਉਸੇ ਤਰ੍ਹਾਂ ਹੀ ਰਹਿੰਦੀ ਹੈ। ਮੈਂ, ਮੇਰੀ ਤੇਰੀ ਦਾ ਜਾਲ ਮਾਇਆ ਦਾ ਰੂਪ ਹੈ ਅਤੇ ਮਾਇਆ, ਮਨੁੱਖੀ ਮਨ ਦੀ ਮਨਾਉਤ ਹੈ, ਇਸ ਤੋਂ ਵੱਧ ਕੁਝ ਨਹੀਂ।

ਸਿਵਾਏ ਰਬੀ ਭਗਤਾਂ ਦੇ ਇਸ ਨੇ ਸਾਰੇ ਸੰਸਾਰੀ ਜੀਵ-ਜੰਤੂਆਂ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ। ਅੱਖਾਂ ਨਾਲ ਵੇਖਣਾ, ਕੰਨਾ

ਨਾਲ ਸੁਣਨਾ, ਨਾਸਕਾਂ ਨਾਲ ਸੁਗੰਧੀ ਲੈਣੀ, ਮਨ ਨਾਲ ਗਿਣਤੀਆਂ ਮਿਣਤੀਆਂ ਕਰਨੀਆਂ ਇਹ ਸਭ ਮਾਇਆ ਹੈ।

ਮਾਇਆ ਸਤਿ ਨਹੀਂ ਹੈ। ਇਹ ਜਗਤ ਪ੍ਰਭੂ ਦੀ ਖੇਡ ਹੈ ਅਤੇ ਇਸ ਨੂੰ ਚਲਾਉਣ ਲਈ ਪਰਪੰਚ ਰੂਪ ਆਕਾਰ ਹੋਂਦ ਵਿਚ ਆਇਆ ਹੈ। ਮਾਇਆ ਪ੍ਰਭੂ ਦਾ ਫੁਰਨਾ ਹੈ। ਉਸ ਦੇ ਇਕ ਫੁਰਨੇ ਨਾਲ ਜਗਤ ਰੂਪ ਫੁਲਵਾੜੀ ਫਲਦੀ ਫੁਲਦੀ ਰਹੀ ਹੈ। ਜਦੋਂ ਉਹ ਆਪਣੇ ਫੁਰਨੇ ਨੂੰ ਸਮੇਟੇਗਾ, ਸਾਰੀ ਰਚਨਾ ਉਸ ਵਿਚ ਲੀਨ ਹੋ ਜਾਵੇਗੀ। ਇਹ ਬਾਜੀਗਰ ਵਾਲੀ ਖੇਡ ਹੈ:–

**ਬਾਜੀਗਰਿ ਜੈਸੇ ਬਾਜੀ ਪਾਈ ॥**
**ਨਾਨਾ ਰੂਪ ਭੇਖ ਦਿਖਲਾਈ ॥**
**ਸਾਂਗ ਉਤਾਰਿ ਥੰਮਿਓ ਪਾਸਾਰਾ ॥**
**ਤਬ ਏਕੋ ਏਕੰਕਾਰਾ ॥** [ਪੰਨਾ ੭੩੬

ਗੁਰਮਤਿ ਵਿਚ ਮਾਇਆ ਕੋਈ ਠੋਸ ਵਿਅਕਤੀ ਨਹੀਂ। ਦੁਖ, ਸੁਖ, ਚੰਗਾ, ਮੰਦਾ ਇਕ ਦੂਸਰੇ ਦੀ Positive ਤੇ Negative ਦਸ਼ਾਵਾਂ ਹਨ:-

**ਸੁਖੁ ਦੁਖੁ ਦੁਇ ਦਰਿ ਕਪੜੇ**
**ਪਹਿਰਹਿ ਜਾਇ ਮਨੁਖ ॥** [ਪੰਨਾ ੧੪੯

ਜਿਹੜਾ ਮਨੁੱਖ ਮਾਇਆ ਨਾਲ ਪ੍ਰੀਤ ਕਰਦਾ ਹੈ, ਉਸੇ ਨੂੰ ਇਹ ਖਾਂਦੀ ਹੈ, ਇਹ ਇਸ ਦਾ ਸੁਭਾਅ ਹੈ। ਜਿਹੜਾ ਇਸ ਨੂੰ ਮੰਗਦਾ ਹੈ ਉਹ ਸਦਾ ਹੀ ਭੁਖਾ ਰਹਿੰਦਾ ਹੈ।

## ਬਹੁਰੰਗੀ ਮਾਇਆ

ਇਸ ਵਾਰ ਦੀ ਤੀਜੀ ਪਉੜੀ ਵਿਚ ਪ੍ਰਭੂ ਦੀਆਂ ਦਿਤੀਆਂ ਦਾਤਾਂ ਦਾ ਸੰਖਿਪ ਜਿਹਾ ਵਰਨਣ ਹੈ। ਪ੍ਰਭੂ ਨੇ ਮਨੁੱਖ ਨੂੰ ਜਿੰਦ-ਜਾਨ, ਤਨ-ਧਨ, ਮਹਿਲ-ਮਾੜੀਆਂ, ਹਾਥੀ, ਘੋੜੇ, ਇਸਤ੍ਰੀ-ਪੁਤਰ, ਸਜਣ-ਮਿੱਤਰ, ਨੌਕਰ-ਚਾਕਰ ਅਤੇ ਹੋਰ ਅਨੇਕਾਂ ਪਦਾਰਥ ਭੋਗਣ ਲਈ ਦਿਤੇ ਹਨ। ਇਥੇ ਹੀ ਬਸ ਨਹੀਂ, ਜਿਹੜਾ ਪ੍ਰਭੂ ਦਾ ਦਾਸ ਬਣ ਜਾਵੇ, ਉਹ ਉਸ ਦੀਆਂ ਮੂੰਹ ਮੰਗੀਆਂ ਮੁਰਾਦਾਂ ਵੀ ਪੂਰੀਆ ਕਰਦਾ ਹੈ। ਫਿਰ ਸੰਸਾਰਕ ਦੁਖਾਂ ਕਲੇਸ਼ਾਂ ਨੂੰ ਕੱਟ ਕੇ ਹਰ ਥਾਂ ਸਹਾਇਤਾ ਵੀ ਕਰਦਾ ਹੈ। ਪਰ ਮਨੁੱਖ ਇਤਨਾ ਅਕਿਰਤਘਣ ਹੈ ਕਿ ਦਾਤੇ ਨਾਲੋਂ ਉਸ ਦੀਆਂ ਦਿਤੀਆਂ ਦਾਤਾਂ ਨੂੰ ਮਿੱਠਾ ਤੇ ਪਿਆਰਾ ਕਰਕੇ ਮੰਨਦਾ ਹੈ। ਜੇ ਇਹ ਫਰਜ਼-ਸ਼ਨਾਸ ਹੁੰਦਾ ਤਾਂ ਸ਼ੁਕਰਾਨੇ ਵਜੋਂ ਸੱਚੇ ਸਾਹਿਬ ਦੀਆਂ ਸਿਫਤਾਂ ਕਰਦਾ, ਉਸ ਦੇ ਨਾਮ ਨੂੰ ਦਮ-ਬਦਮ ਯਾਦ ਕਰਦਾ। ਪਰ ਇਹ ਬਹੁ-ਰੰਗੀ ਮਾਇਆ ਦੇ ਚਿਤਰਾਂ ਦੀ ਲਪੇਟ ਵਿਚ ਆ ਕੇ ਸੁਆਸਾਂ ਰੂਪੀ ਅਮੋਲਕ ਪੂੰਜੀ ਨੂੰ ਅਜਾਈਂ ਗਵਾ ਰਿਹਾ ਹੈ। ਮਨੁੱਖ ਦੀ ਕੁਟਿਲ ਨੀਤੀ ਵੇਖ ਕੇ ਗੁਰਦੇਵ ਜੀ ਇਸ ਨੂੰ ਇਉਂ ਜੀਵਨ ਅਗਵਾਈ ਦਿੰਦੇ ਹਨ:--

**ਹਭਿ ਰੰਗ ਮਾਣਹਿ ਜਿਸੁ ਸੰਗਿ,**
**ਤੈ ਸਿਉ ਲਾਈਐ ਨੇਹੁ॥**
**ਸੋ ਸਹੁ ਬਿੰਦ ਨ ਵਿਸਰਉ, ਨਾਨਕ,**

**ਜਿਨਿ ਸੁੰਦਰੁ ਰਚਿਆ ਦੇਹੁ॥**

ਚੌਥੀ ਪਉੜੀ ਵਿਚ ਸਾਈਂ ਦੇ ਨਾਮ ਨੂੰ ਵਿਸਾਰ ਕੇ ਪਰਵਾਰ ਦੀ ਪਾਲਣਾ ਦੇ ਜਤਨਾ ਵਿਚ ਲਗਣ ਅਤੇ ਮਾਇਆ ਇਕੱਤਰ ਕਰਨ ਵਾਲੇ ਉਦਮ ਦੀ ਨਿਖੇਧੀ ਹੀ ਨਹੀਂ ਕੀਤੀ ਸਗੋਂ ਅਜਿਹੀ ਰੁਚੀਆਂ ਵਾਲੇ, ਰਬੀ ਪ੍ਰੇਮ ਤੋਂ ਰਹਿਤ ਅਤੇ ਭਗਤਿ-ਹੀਣ ਪ੍ਰਾਣੀਆਂ ਨੂੰ ਜਿੰਨਾਂ-ਭੂਤਾਂ ਦੀ ਸ਼੍ਰੇਣੀ ਵਿਚ ਗਿਣਿਆ ਹੈ:--

**ਕੁਟੰਬ ਜਤਨ ਕਰਣੰ, ਮਾਇਆ ਅਨੇਕ ਉਦਮਹ ॥**
**ਹਰਿ ਭਗਤਿ ਭਾਵ ਹੀਣੰ, ਨਾਨਕ,**
**ਪ੍ਰਭ ਬਿਸਰਤ ਤੇ ਪ੍ਰੇਤਤਹ॥**

ਇਸ ਨਾਲ ਮਿਲਦੇ-ਜੁਲਦੇ ਭਾਵ ਦਾ ਨਿਰੂਪਣ ਛੇਵੀਂ ਪਉੜੀ ਦੇ ਪਹਿਲੇ ਸਲੋਕ ਵਿਚ ਵੀ ਕੀਤਾ ਗਿਆ ਹੈ:–

**ਗ੍ਰਿਹ ਰਚਨਾ ਅਪਾਰੰ, ਮਨਿ ਬਿਲਾਸ ਸੁਆਦੰ ਰਸਹ॥**
**ਕਦਾਂਚ ਨਹ ਸਿਮਰੰਤਿ,**
**ਨਾਨਕ, ਤੇ ਜੰਤ ਬਿਸਟਾ ਕ੍ਰਿਮਹ॥**

ਛੇਵੀਂ ਅਤੇ ਸਤਵੀਂ ਪਉੜੀ ਵਿਚ ਦੋ ਮਨੁੱਖਾਂ ਦੀ ਜੀਵਨ-ਸਮਗਰੀ ਦਾ ਟਾਕਰਾ ਕਰਕੇ ਇਕ ਸੁੰਦਰ ਆਦਰਸ਼ ਸਾਡੇ ਸਾਹਮਣੇ ਰਖਿਆ ਹੈ। ਬੇਸ਼ਕ ਇਕ ਮਨੁੱਖ ਕੋਲ ਸੁੰਦਰ ਸੇਜਾ, ਸੁੰਦਰ ਇਸਤ੍ਰੀਆਂ, ਹੀਰੇ ਮੋਤੀਆਂ ਨਾਲ ਜੜ੍ਹੇ ਹੋਏ ਸੋਨੇ ਦੇ ਮਹਿਲ, ਸੁਗੰਧੀਆਂ ਅਤੇ ਮਨ-ਇਛੇ ਸੁਖ ਹੋਣ ਪਰ ਜੇ ਉਸ ਦੇ ਹਿਰਦੇ ਵਿਚ ਪ੍ਰਭੂ ਦਾ ਸਿਮਰਨ ਨਹੀਂ ਤਾਂ ਉਹ ਇਕ ਵਿਸ਼ਟਾ ਦੇ ਕੀੜੇ ਸਮਾਨ ਹੈ

ਜਿਹੜਾ ਕਿ ਹਰ ਵੇਲੇ ਗੰਦਗੀ ਵਿਚ ਕੁਰਬਲ ਕੁਰਬਲ ਕਰਦਾ ਰਹਿੰਦਾ ਹੈ। ਦੂਜਾ ਮਨੁੱਖ ਭਾਵੇਂ ਕੱਖਾਂ ਕਾਨਿਆਂ ਦੀ ਟੁੱਟੀ ਹੋਈ ਝੁਗੀ ਵਿਚ ਰਹਿੰਦਾ ਹੋਵੇ, ਉਸ ਦੇ ਤਨ ਦੇ ਬਸਤਰ ਵੀ ਫਟੇ ਹੋਏ ਹੋਣ, ਬੇਸ਼ਕ ਉਸ ਦਾ ਕੋਈ ਮਿੱਤਰ ਪਿਆਰਾ ਵੀ ਨਾ ਹੋਵੇ, ਰੂਪ ਅਤੇ ਧਨ ਤੋਂ ਵੀ ਸਖਣਾ ਹੋਵੇ, ਉਸ ਦਾ ਕੋਈ ਸਾਕ-ਸਬੰਧੀ ਵੀ ਨਾ ਹੋਵੇ, ਭਾਵ ਅਤਿ ਦਰਜੇ ਦਾ ਕੰਗਾਲ ਹੋਵੇ ਪਰ ਅਜਿਹੇ ਮਨੁੱਖ ਦੇ ਮਨ ਜੇ ਪ੍ਰਭੂ ਦੇ ਰਸ ਭਿੰਨੜੇ ਨਾਮ ਨਾਲ ਭਿਜਾ ਹੋਇਆ ਹੋਵੇ ਤਾਂ ਉਹ ਸਾਰੀ ਸ੍ਰਿਸਟੀ ਦਾ ਰਾਜਾ ਹੈ। ਅਜਿਹੇ ਮਨੁੱਖ ਦੀ ਸੰਗਤ ਅਤੇ ਚਰਨ-ਧੂੜੀ ਨਾਲ ਕਈ ਜੀਵਾਂ ਦਾ ਉਧਾਰ ਹੋ ਜਾਂਦਾ ਹੈ। ਪਰ ਜਿਸ ਉਤੇ ਪ੍ਰਭੂ ਅਤਿਅੰਤ ਪ੍ਰਸੰਨ ਹੁੰਦਾ ਹੈ ਉਹੋ ਹੀ ਗੁਰਮਤਿ-ਜੀਵਨ ਦੀ ਸੱਚੀ ਤੇ ਸਿਧੀ ਸੋਧ ਪ੍ਰਾਪਤ ਕਰਦਾ ਹੈ।

ਇਸ ਵਾਰ ਵਿਚ ਸਭ ਤੋਂ ਵਧੇਰੇ ਵਰਨਣ ਮਾਇਆ ਦੇ ਰੰਗਾਂ ਦਾ ਹੈ ਪਰ ਨਾਲ ਹੀ ਮਾਇਆ ਦੇ ਪ੍ਰਬਲ ਪ੍ਰਭਾਵਾਂ ਤੋਂ ਬਚਣ ਦੀ ਤੀਬਰ ਪ੍ਰੇਰਨਾ ਵੀ ਦਿਤੀ ਗਈ ਹੈ। ਇਸ ਵਿਚ ਸੰਦੇਹ ਨਹੀਂ ਕਿ ਸੰਸਾਰਕ ਸੁਖਾਂ ਦੀ ਪ੍ਰਾਪਤੀ ਦਾ ਸਭ ਤੋਂ ਵਡਾ ਸਾਧਨ ਮਾਇਆ ਨੂੰ ਹੀ ਗਿਣਿਆ ਗਿਆ ਹੈ, ਪਰ ਗੁਰਬਾਣੀ ਵਿਚ ਇਸ ਦੇ ਸੁਖਾਂ ਨੂੰ ਛਿਨ-ਭੰਗਰ ਅਤੇ ਨਾਸ਼ਵੰਤ ਮੰਨਿਆ ਗਿਆ ਹੈ।

ਮਾਇਆ ਦੀ ਵਿਸਤ੍ਰਿਤ ਜਾਣ-ਪਛਾਣ ਤੋਂ ਪਹਿਲਾਂ ਇਸ ਦੀ ਪਰਿਭਾਸ਼ਾ ਨੂੰ ਸਮਝਣਾ ਅਤੀ ਜ਼ਰੂਰੀ ਹੈ। ਮਾਇਆ ਕੇਵਲ ਪੈਸੇ, ਰੁਪਏ, ਸੋਨੇ, ਚਾਂਦੀ ਆਦਿ ਦਾ ਨਾਉ ਹੀ ਨਹੀਂ, ਸਗੋਂ ਜਿਸ ਕੰਮ ਦੇ

ਕਰਨ ਨਾਲ, ਜਿਸ ਸਰੂਪ ਦੇ ਵੇਖਣ ਨਾਲ, ਜਿਸ ਪਦਾਰਥ ਦੇ ਭੋਗਣ ਨਾਲ, ਜਿਸ ਰਸ ਦੇ ਚੱਖਣ ਨਾਲ ਪ੍ਰਭੂ ਦਾ ਨਾਮ ਵਿਸਰ ਜਾਂਦਾ ਹੋਵੇ ਭਾਵ ਕਰਤਾਪੁਰਖ ਜੀ ਦੇ ਪਿਆਰ ਨੂੰ ਛੱਡ ਕੇ ਮਨ ਦੁਨਿਆਵੀ ਪਦਾਰਥਾਂ ਦੇ ਮੋਹ ਵਿਚ ਫਸਦਾ ਹੋਵੇ, ਜਾਂ ਸੰਖੇਪ ਸ਼ਬਦਾਂ ਵਿਚ ਉਹ ਕਰਮ ਜਿਹੜਾ ਦੁਖਾਂ ਸੁਖਾਂ ਦੇ ਬੰਧਨ ਦਾ ਕਾਰਨ ਬਣੇ ਅਤੇ ਜਨਮ ਮਰਣ ਦੇ ਗੇੜ ਵਿਚ ਪਾ ਦੇਵੇ, ਉਸ ਦਾ ਨਾਮ ਮਾਇਆ ਹੈ। ਗੁਰਬਾਣੀ ਅਨੁਸਾਰ ਮਾਇਆ ਦੀ ਪਰਿਭਾਸ਼ਾ ਇਉਂ ਹੈ:--

**੧. ਮਾਇਆ ਕਿਸ ਨੋ ਆਖੀਐ,**
**ਕਿਆ ਮਾਇਆ ਕਰਮ ਕਮਾਇ ॥**
**ਦੁਖਿ ਸੁਖਿ ਏਹੁ ਜੀਉ ਬਧੁ ਹੈ,**
**ਹਉਮੈ ਕਰਮ ਕਮਾਇ ॥** [ਪੰਨਾ ੬੬

**੨. ਏਹ ਮਾਇਆ, ਜਿਤੁ ਹਰਿ ਵਿਸਰੈ, ਮੋਹੁ ਉਪਜੈ,**
**ਭਾਉ ਦੂਜਾ ਲਾਇਆ ॥** [ਪੰਨਾ ੯੨੧

**੩. ਮਾਇਆ ਨਾਮੁ ਗਰਭ ਜੋਨਿ ਕਾ,**
**ਤਿਹ ਤਜਿ ਦਰਸਨੁ ਪਾਵਉ ॥** [ਪੰਨਾ ੬੯੩

ਤ੍ਰੈਗੁਣੀ ਸੰਸਾਰ ਵਿਚ ਮਾਇਆ ਦੇ ਤਿੰਨ ਨਾਮ ਪ੍ਰਚਲਤ ਹਨ ਜਿਸ ਨੂੰ ਆਮ ਲੋਕਾਂ ਵਿਚ ਇਉਂ ਵਿਆਖਿਆ ਜਾਂਦਾ ਹੈ:–

**'ਇਸ ਮਾਇਆ ਕੇ ਤੀਨ ਨਾਮ।**
**ਪਰਸੂ, ਪਰਸਾ, ਪਰਸਰਾਮ'**

ਇਸ ਦੋਹਰੇ ਦਾ ਭਾਵ ਇਹ ਹੈ ਕਿ ਮਾਇਆ ਹਰ ਵੇਲੇ

ਆਪਣਾ ਰੂਪ ਵਟਾਉਂਦੀ ਰਹਿੰਦੀ ਹੈ। ਇਸ ਦੀ ਅਸਲੀਅਤ ਨੂੰ ਅਗਿਆਨੀ ਮਨੁੱਖ ਨਹੀਂ ਸਮਝ ਸਕਦੇ। ਆਤਮ ਗਿਆਨੀ ਜਾਣਦੇ ਹਨ ਕਿ ਮਾਇਆ ਨਾਸ਼ਵਾਨ ਹੈ। ਅਨੇਕ ਪ੍ਰਕਾਰ ਦੇ ਦੁਨਿਆਵੀ ਕੌਤਕ, ਰਾਜ ਰੂਪ, ਸ਼ਾਹੀ ਤਖ਼ਤ, ਮਾਇਕ ਪਦਾਰਥਾਂ ਦੇ ਭੋਗ ਸਭ ਸੁਪਨੇ ਵਾਂਗ ਝੂਠੇ ਹਨ। ਮਾਇਆ ਦੀ ਕਲਪਣਾ ਇਕ ਅਜਿਹੀ ਘੁਮਣਘੇਰੀ ਹੈ ਜਿਸ ਵਿਚ ਪਿਆ ਹੋਇਆ ਮਨੁੱਖ ਸਦਾ ਹੀ ਦੁਖੀ ਰਹਿੰਦਾ ਹੈ। ਇਸ ਨੂੰ ਇਕੱਠਾ ਕਰਨਾ ਪਾਪਾਂ ਦੀ ਨਿਸ਼ਾਨੀ ਹੈ ਕਿਉਂਕਿ ਗੁਰਦੇਵ ਜੀ ਦਾ ਫੁਰਮਾਨ ਹੈ:–

**ਇਸੁ ਜਰ ਕਾਰਣਿ ਘਣੀ ਵਿਗੁਤੀ,**
**ਇਨਿ ਜਰ ਘਣੀ ਖੁਆਈ॥**
**ਪਾਪਾਂ ਬਾਝਹੁ ਹੋਵੈ ਨਾਹੀ,**
**ਮੁਇਆ ਸਾਥਿ ਨ ਜਾਈ ॥** [ਪੰਨਾ ੪੧੭

ਜਿਸ ਚੀਜ਼ ਨੇ ਅੰਤ ਸਮੇਂ ਸਾਥ ਨਹੀਂ ਦੇਣਾ ਉਸ ਨੂੰ ਇਕੱਤਰ ਕਰਨ ਦਾ ਕੀ ਲਾਭ? ਇਸ ਸਚਾਈ ਨੂੰ ਮੁਖ ਰਖਦੇ ਹੋਏ ਹੀ ਗੁਰਦੇਵ ਜੀ ਨੇ ਇਹ ਆਲੋਚਨਾ ਕੀਤੀ ਹੈ:--

**ਕਰਿ ਅਨਰਥ ਦਰਬ ਸੰਚਿਆ, ਸੋ ਕਾਰਜਿ ਕੇਤੁ ॥**

ਦਸਵੀਂ ਪਉੜੀ ਵਿਚ ਰਾਜ, ਰੂਪ, ਦੌਲਤ, ਉਚੀ ਕੁਲ ਦਾ ਹੰਕਾਰ, ਇਹ ਸਭ ਮਾਇਆ ਦਾ ਛਲ ਰੂਪ ਤੇ ਨਿਰਾ ਧੋਖਾ ਹੀ ਧੋਖਾ ਦਸਿਆ ਹੈ। ਮਾਇਆ ਨੂੰ ਤੂੰਮੇ ਨਾਲ ਤੁਲਨਾ ਦੇ ਕੇ ਇਸ ਦੇ ਸੁਭਾਅ ਨੂੰ ਚੰਗੀ ਤਰ੍ਹਾਂ ਉਘਾੜਿਆ ਹੈ ਭਾਵ ਮਾਇਆ ਦੇ ਪਦਾਰਥ ਤੂੰਮੇ ਦੇ

ਰੰਗ ਵਾਂਗੂੰ ਉਪਰੋਂ ਦਿਲ-ਖਿਚਵੇਂ ਹਨ ਪਰ ਵਿਚੋਂ ਇਨ੍ਹਾਂ ਦਾ ਸੁਆਦ ਕੌੜਾ (ਦੁਖਦਾਈ) ਹੈ। ਜਿਵੇਂ ਇਸ ਵਾਰ ਵਿਚ ਅੰਕਿਤ ਹੈ:-

**ਪੇਖੰਦੜੋ ਕੀ ਭੁਲੁ, ਤੁੰਮਾ ਦਿਸਮੁ ਸੋਹਣਾ ॥**
**ਅਢੁ ਨ ਲਹਦੜੋ ਮੁਲੁ,**
**ਨਾਨਕ ਸਾਥਿ ਨ ਜੁਲਈ ਮਾਇਆ॥**

ਇਸੇ ਪ੍ਰਕਾਰ ਗੁਰਦੇਵ ਜੀ ਨੇ ਗੁਰਬਾਣੀ ਵਿਚ ਇਕ ਹੋਰ ਥਾਂ ਤੇ ਵੀ ਮਾਇਆ ਸਬੰਧੀ ਇਉਂ ਉਪਦੇਸ਼ ਕੀਤਾ ਹੈ:-

**ਮਨਮੁਖਿ ਨਾਮੁ ਵਿਹੂਣਿਆ,**
**ਰੰਗੁ ਕਸੁੰਭਾ ਦੇਖਿ ਨ ਭੁਲੁ॥**
**ਇਸ ਕਾ ਰੰਗੁ ਦਿਨ ਥੋੜਿਆ,**
**ਛੋਛਾ ਇਸ ਦਾ ਮੁਲੁ ॥** [ਪੰਨਾ ੮੫

ਮਾਇਆ ਦੇ ਰੰਗ, ਬੱਦਲ ਦੀ ਛਾਂ ਦੇ ਪਰਛਾਵੇਂ ਵਾਂਗ ਢਲਣ ਵਾਲੇ ਹਨ। ਇਹ ਰੰਗ ਫਿੱਕੇ ਹਨ, ਭਾਵ ਛੇਤੀ ਉਤਰ ਜਾਣ ਵਾਲੇ ਹਨ। ਇਸ ਲਈ ਆਤਮ-ਪਾਂਧੀ ਨੂੰ ਇਹ ਸਿਖਿਆ ਦੇਂਦੇ ਹਨ:--

**ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥**
**ਮਾਇਆ ਮੋਹ ਪਰੀਤਿ ਧ੍ਰਿਗੁ,**
**ਸੁਖੀ ਨ ਦੀਸੈ ਕੋਇ ॥** [ਪੰਨਾ ੪੫

ਜੇ ਗਿਆਨ ਰੂਪੀ ਨੇਤਰਾਂ ਨਾਲ ਦੇਖਿਆ ਜਾਵੇ ਤਾਂ ਮਾਇਆ ਇਕ ਅਜਿਹਾ ਨਸ਼ਾ ਹੈ ਜਿਸ ਦੇ ਪੀਣ ਨਾਲ ਮਨੁੱਖ ਅੱਖੋਂ ਅੰਨ੍ਹਾ ਤੇ ਕੰਨੋਂ ਬੋਲਾ ਹੋ ਜਾਂਦਾ ਹੈ। ਮਨ ਵਿਚ ਰੌਲਾ ਗੌਲਾ ਪੈ ਜਾਂਦਾ ਹੈ। ਮਨੁੱਖ

ਨੂੰ ਆਤਮਿਕ ਅਡੋਲਤਾ ਤੇ ਅਬਿਨਾਸ਼ੀ ਸੁਖ ਤਾਂ ਹੀ ਪ੍ਰਾਪਤ ਹੁੰਦਾ ਹੈ ਜਦੋਂ ਇਹ ਆਪਣੀ ਬਿਰਤੀ ਮਾਇਆ ਨਾਲੋਂ ਤੋੜਦਾ ਹੈ। ਮਾਇਆ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ ਵਰਤਦੀ ਹੈ, ਇਸ ਲਈ ਹੀ ਸਥਿਰ ਨਹੀਂ ਰਹਿੰਦੀ। ਮਨੁੱਖੀ ਮਨ ਦਾ ਸੁਭਾਉ ਸਦਾ ਬੈਰਾਗੀ ਹੈ ਪਰ ਇਸ ਚੰਚਲ ਮਾਇਆ ਦੀ ਸੰਗਤ ਕਾਰਨ ਇਹ ਵੀ ਚੰਚਲ ਬਣ ਗਿਆ ਹੈ ਤੇ ਦਸਾਂ ਦਿਸ਼ਾਵਾਂ ਵਲ ਦੌੜਦਾ ਰਹਿੰਦਾ ਹੈ। ਸੁਜਾਨ ਪੁਰਸ਼ਾਂ ਨੇ ਮਨ ਨੂੰ ਬੇੜੀ ਨਾਲ ਤੁਲਨਾ ਦਿਤੀ ਹੈ। ਜਿਵੇਂ ਬੇੜੀ ਸਿਧੀ ਹੋਵੇ ਤਾਂ ਕਈ ਯਾਤਰੂਆਂ ਨੂੰ ਨਦੀ ਤੋਂ ਪਾਰ ਕਰ ਦੇਂਦੀ ਹੈ ਪਰ ਜੇ ਉਲਟ ਜਾਏ ਤਾਂ ਸਭ ਨੂੰ ਡੋਬ ਦਿੰਦੀ ਹੈ। ਇਸੇ ਪਰਕਾਰ ਜੇ ਮਨ ਸਿੱਧਾ ਹੋਵੇ ਤਾਂ ਨਾਮ ਸਿਮਰਨ ਦੁਆਰਾ ਆਪਣੇ ਬਾਗ ਪਰਵਾਰ ਅਤੇ ਹੋਰ ਸੰਗੀਆਂ ਸਾਥੀਆਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ। ਜੇ ਨਾਮ ਵਲੋਂ ਉਲਟਾ ਹੋ ਜਾਏ ਤਾਂ ਮਾਣ (ਹੰਕਾਰ) ਦਾ ਰੂਪ ਬਣ ਕੇ ਆਪਣਾ ਅਤੇ ਸੰਗੀਆਂ ਸਾਥੀਆਂ ਦਾ ਸਤਿਆਨਾਸ਼ ਕਰ ਦਿੰਦਾ ਹੈ। ਤਾ ਹੀ ਕਬੀਰ ਜੀ ਨੇ ਇਸ ਬਾਰੇ ਇਕ ਤੱਤ-ਗਿਆਨ ਦੀ ਗੱਲ ਆਖੀ ਹੈ:--

**ਕਬੀਰ, ਮਾਇਆ ਤਜੀ ਤ ਕਿਆ ਭਇਆ,**
**ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ॥**

[ਪੰਨਾ ੧੩੭੨

ਮਾਇਆ ਕਈ ਨਾਵਾਂ, ਰੰਗਾਂ, ਰੂਪਾਂ ਵਿਚ ਵਿਆਪਕ ਹੈ। ਸੰਪਰਦਾਈ ਵਿਦਵਾਨਾਂ ਨੇ ਮਾਇਆ ਦੇ ਦੋ ਵਡੇ ਰੂਪ ਕਲਪੇ ਹਨ

ਇਕ 'ਜੜ੍ਹ' ਤੇ ਦੂਜਾ 'ਚੇਤਨ'। 'ਜੜ੍ਹ' ਮਾਇਆ ਧਨ ਪਦਾਰਥ ਦੇ ਰੂਪ ਵਿਚ ਅਤੇ 'ਚੇਤਨ' ਮਾਇਆ ਇਸਤ੍ਰੀ ਬਚਿਆਂ ਆਦਿ ਦੇ ਰੂਪ ਵਿਚ। ਪਰ ਇਹ ਸਾਰਾ ਸਥੂਲ ਰੂਪ ਹੈ। ਮਾਇਆ ਦੇ ਸਥੂਲ ਰੂਪ ਤੋਂ ਕਈ ਜੀਵ ਬਚ ਕੇ ਨਿਕਲ ਜਾਂਦੇ ਹਨ ਪਰ ਸੂਖਮ ਰੁਪ ਦੇ ਪ੍ਰਭਾਵ ਤੋਂ ਮੁਕਤ ਹੋਣਾ ਕਿਸੇ ਵਿਰਲੇ ਗੁਰਮੁਖ ਗਾਰੜੂ ਦੇ ਹਿੱਸੇ ਆਉਂਦਾ ਹੈ। ਜਦੋਂ 'ਸੇਵਾ ਕਰਤ ਹੋਇ ਨਿਹਕਾਮੀ' ਵਾਲੀ ਅਵਸਥਾ ਬਣਦੀ ਹੈ ਓਦੋਂ ਮਾਇਆ ਦੀ ਸੂਖਮ ਹਉਮੈ ਖਹਿੜਾ ਛੋੜਦੀ ਹੈ, ਨਹੀਂ ਤਾਂ ਅਗੇ ਪਿਛੇ ਇਹ ਆਪਣੇ ਜਾਲ ਵਿਚ ਹਰੇਕ ਜਪੀਏ, ਤਪੀਏ, ਨੇਮੀ, ਧਰਮੀ ਪ੍ਰੇਮੀ ਨੂੰ ਫਸਾਈ ਰਖਦੀ ਹੈ। ਗੁਰਬਾਣੀ ਦੁਆਰਾ ਜੇ ਮਾਇਆ ਦੇ ਵੱਖ ਵੱਖ ਨਾਵਾਂ ਤੇ ਸੁਭਾਵਾਂ ਦੇ ਪ੍ਰਮਾਣ ਦਿਤੇ ਜਾਣ ਤਾਂ ਇਸ ਦਾ ਵਿਸਥਾਰ ਮੁਕਣ ਵਿਚ ਨਹੀਂ ਆ ਸਕਦਾ। ਇਸ ਲਈ ਗੁਰਬਾਣੀ ਵਿਚ ਵਰਨਣ ਕੀਤੇ ਹੋਏ ਮਾਇਆ ਦੇ ਅਲੰਕਾਰ ਤੇ ਗੁਣਵਾਚਕ ਉਪਨਾਮ ਹੇਠ ਦਿਤੇ ਜਾਂਦੇ ਹਨ:—

੧ . ਸੂਪਨੀ ੨. ਅੱਗ, ੩. ਬਿਖਿਆ, ੪. ਡਾਇਣ, ੫. ਛਲ ਨਾਗਿਨ, ੬. ਧ੍ਰੋਹਨਿ, ੭ . ਨਕਟੀ, ੮. ਡੋਲਨੀ, ੯. ਚੋਰਟੀ, ੧੦. ਚੰਚਲ, ੧੧. ਖੋਟੀ, ੧੨ ਹੋਛੀ, ੧੩. ਮੱਖੀ, ੧੪. ਰਾਨੀ, ੧੫. ਇਸਤ੍ਰੀ, ੧੬. ਸਾਹਨਿ, ੧੭. ਬਲਵੰਤਿ, ੧੮. ਨਾਇਕ, ੧੯. ਆਮਰਿ, ੨੦. ਸੁਹਾਗਣਿ, ੨੧. ਪਖਿਆਰੀ, ੨੨. ਸੋਹਨੀ, ੨੩. ਸਰੂਪਿ, ੨੪. ਸੁਜਾਣਿ, ੨੫. ਬਿਚਖਨਿ, ੨੬. ਬੰਦੀ, ੨੭ . ਬਪੁਰੀ, ੨੮. ਕਉਲਾ, ੨੯. ਕੋਮਲ, ੩੦. ਆਥਿ, ੩੧. ਮੋਹਨੀ,

੩੨. ਜਗ-ਮੋਹਨੀ, ੩੩. ਸੰਤਨ ਕੀ ਬੈਰਨਿ, ੩੪. ਤੀਨਿ ਲੋਕ ਕੀ ਪਿਆਰੀ ਆਦਿ।

ਅਸਲ ਵਿਚ ਮਾਇਆ ਦੀ ਪ੍ਰਾਪਤੀ ਸੁਖਾਂ ਦੀ ਪ੍ਰਤੀਕ ਨਹੀਂ ਕਿਉਂਕਿ ਨਾ ਬਹੁਤੀ ਮਾਇਆ ਨਾਲ ਮਨੁੱਖੀ ਤ੍ਰਿਸ਼ਨਾ ਦਾ ਖੱਪਾ ਭਰਿਆ ਜਾ ਸਕਦਾ ਹੈ ਅਤੇ ਨਾ ਹੀ ਥੋੜੀ ਮਾਇਆ (ਧਨ) ਨਾਲ ਮਨ ਦੀ ਤ੍ਰਿਪਤੀ (ਸ਼ਾਂਤੀ) ਹੁੰਦੀ ਹੈ। ਹਰੀ ਭਜਨ ਤੋਂ ਬਿਨਾਂ ਸਾਰੇ ਜੀਅ ਜੰਤ ਰੋਦੇ ਕੁਰਲਾਂਦੇ ਹੀ ਰਹਿੰਦੇ ਹਨ ਜੈਸਾ ਕਿ ਗੁਰੂ ਅਰਜਨ ਦੇਵ ਜੀ ਦਾ ਪਵਿੱਤਰ ਫੁਰਮਾਨ ਹੈ:-

੧. ਬਹੁ ਰੰਗ ਮਾਇਆ, ਬਹੁ ਬਿਧਿ ਪੇਖੀ ॥
ਕਲਮ ਕਾਗਦ ਸਿਆਨਪ ਲੇਖੀ ॥
ਮਹਰ ਮਲੂਕ ਹੋਇ, ਦੇਖਿਆ ਖਾਨ ॥
ਤਾ ਤੇ ਨਾਹੀ ਮਨੁ ਤ੍ਰਿਪਤਾਨ ॥ [ਪੰਨਾ ੧੭੪

੨. ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥
ਧ੍ਰਿਗੁ ਤਨ, ਧ੍ਰਿਗੁ ਧਨ,
ਮਾਇਆ ਸੰਗਿ ਰਾਤੇ॥ [ਪੰਨਾ ੧੭੯

੩. ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ ॥
ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ॥
[ਪੰਨਾ ੧੦੧੯

ਦਾਨੇ ਪੁਰਸ਼ ਮਾਇਆ ਨੂੰ ਅਵਿਦਿਆ ਦਾ ਨਾਮ ਦਿੰਦੇ ਹਨ।

ਮਾਇਆ ਹਨੇਰਾ ਹੈ, ਅਗਿਆਨਤਾ ਹੈ। ਮਾਇਆ ਰੂਪ ਮਾਤਾ ਨੇ ਜੀਵ ਰੂਪ ਬਚੇ ਨੂੰ ਮਮਤਾ ਰੂਪ ਦੁੱਧ ਚੁੰਘਾ ਕੇ ਮੋਹ ਰੂਪ ਪਘੂੰੜੇ ਵਿਚ ਪਾ ਕੇ ਗੂੜ੍ਹੀ ਨੀਂਦ ਵਿਚ ਸੁਵਾ ਦਿਤਾ ਹੈ। ਜਦੋਂ ਇਹ ਜਾਗਣ ਦਾ ਯਤਨ ਕਰਦਾ ਹੈ ਤਾਂ ਫਿਰ ਇਹ ਕਈ ਪ੍ਰਕਾਰ ਦੇ ਹਾਵਭਾਵ ਕਰਕੇ ਅਤੇ ਆਪਣੇ ਕੋਮਲ ਹਥਾਂ ਦੀਆਂ ਥਾਪੀਆਂ ਨਾਲ ਪਲੋਸ ਕੇ ਮਿੱਠੀਆਂ ਤੇ ਪਿਆਰੀਆਂ ਲੋਰੀਆਂ ਨਾਲ ਮੁੜ ਸੁਖਾਂ ਦੇ ਝੂਲੇ ਵਿਚ ਲਿਟਾ ਕੇ ਆਤਮਿਕ-ਸੁਖ ਦੇ ਮਾਰਗ ਵਲੋਂ ਅਵੇਸਲਾ ਕਰ ਦਿੰਦੀ ਹੈ।

ਇਸ ਵਿਚ ਸ਼ੱਕ ਨਹੀਂ ਕਿ ਗ੍ਰਿਹਸਤੀ ਜੀਵਨ ਦਾ ਨਿਰਬਾਹ ਮਾਇਆ (ਰੁਪਏ ਪੈਸੇ) ਤੋਂ ਬਿਨਾਂ ਨਹੀਂ ਹੋ ਸਕਦਾ ਪਰ ਇਹਦਾ ਇਹ ਵੀ ਅਰਥ ਨਹੀਂ ਕਢਿਆ ਜਾ ਸਕਦਾ ਹੈ ਕਿ ਮਨੁੱਖ ਨੂੰ ਦਿਨ ਰਾਤ ਮਾਇਆ ਦਾ ਹਾਵਾ ਹੀ ਲਗਾ ਰਹੇ ਅਤੇ ਇਸੇ ਚਿੰਤਾ ਵਿਚ ਨਿਘਰਦਾ ਹੋਇਆ ਆਪਣੀ ਜੀਵਨ ਬਾਜ਼ੀ ਹਾਰ ਜਾਏ। ਤੱਤ ਵਾਲੀ ਗੱਲ ਇਹ ਹੈ ਕਿ ਮਾਇਆ ਭੈੜੀ ਨਹੀਂ ਕਿਉਂਕਿ ਇਹ ਪ੍ਰਭੂ ਦੀ ਆਪਣੀ ਪੈਦਾ ਕੀਤੀ ਹੋਈ ਇਕ ਮਹਾਨ ਸ਼ਕਤੀ ਹੈ, ਪਰ ਇਸ ਦੇ ਵਹਿਣ ਵਿਚ ਰੁੜ੍ਹਨਾ ਦੁਖਦਾਈ ਹੈ। ਇਸ ਨੂੰ ਆਪਣਾ ਮਾਲਕ ਨਾ ਸਮਝਿਆ ਜਾਏ, ਇਸ ਦਾ ਦਾਸ ਨਾ ਬਣਿਆ ਜਾਏ, ਸਗੋਂ ਇਸ ਨੂੰ ਦਾਸੀ ਬਣਾ ਕੇ ਇਸ ਪਾਸੋਂ ਯੋਗ ਸੇਵਾ ਲਈ ਜਾਵੇ। ਗੁਰਬਾਣੀ ਵਿਚ ਮਾਇਆ ਦੀ ਸ਼ਲਾਘਾ ਵੀ ਕੀਤੀ ਗਈ ਹੈ ਅਤੇ ਪਵਿੱਤਰ ਵੀ ਆਖਿਆ ਗਿਆ ਹੈ:–

੧. ਗੁਰਮੁਖਿ ਸਭ ਪਵਿਤੁ ਹੈ, ਧਨੁ ਸੰਪੈ ਮਾਇਆ ॥

**ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥**

**[ਪੰਨਾ ੧੨੪੬**

**੨. ਤਿਨ ਕਾ ਖਾਧਾ ਪੈਧਾ ਮਾਇਆ, ਸਭੁ ਪਵਿਤੁ ਹੈ, ਜੋ ਨਾਮਿ ਹਰਿ ਰਾਤੇ ॥..... [ਪੰਨਾ ੬੪੮**

**੩. ਜਿਤੁ ਗ੍ਰਿਹਿ ਵਸੈ, ਸੋ ਗ੍ਰਿਹੁ ਸੋਭਾ ਵੰਤਾ ॥**

**੪. ਜਜਿ ਕਾਜਿ ਪਰਥਾਇ ਸੁਹਾਈ ॥ [ਪੰਨਾ ੩੭੦**

**੫. ਆਖਿ ਹੋਇ ਤ ਮੁਗਧੁ ਸਿਆਨਾ ॥ [ਪੰਨਾ ੯੩੧**

**੬. ਸੋਹਾਗਨਿ ਹੈ ਅਤਿ ਸੁੰਦਰੀ ॥ ਪਗਨੇਵਰ ਛਨਕ ਛਨਹਰੀ ॥ [ਪੰਨਾ ੮੭੨**

ਛੇਵੇਂ ਸਤਿਗੁਰੂ ਜੀ ਨੇ ਇਕ ਫਕੀਰ ਵਲੋਂ ਪੁਛਣ ਤੇ ਕਿ ਮਾਇਆ ਰੰਗ (ਇਸਤ੍ਰੀ, ਪੁਤਰ, ਸ਼ਾਹੀ ਠਾਠ ਬਾਠ) ਕੀ ਤੇ ਫਕੀਰੀ ਕੀ? ਉਸ ਨੂੰ ਆਪ ਜੀ ਨੇ ਇਉਂ ਮਾਰਗ ਦਰਸਾਇਆ ਸੀ:--

'ਇਸਤ੍ਰੀ ਈਮਾਨ, ਪੁਤ੍ਰ ਨਿਸ਼ਾਨ ਤੇ ਦੌਲਤ ਗੁਜਰਾਨ'

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਸਭ ਲੋਕ ਮਾਇਆ ਨੂੰ ਦੁਖਦਾਈ ਆਖਦੇ ਹਨ ਪਰ ਹੈਰਾਨੀ ਵਾਲੀ ਗਲ ਇਹ ਹੈ ਕਿ ਕਿਸੇ ਪਾਸੋਂ ਛੱਡੀ ਨਹੀਂ ਜਾਂਦੀ। ਇਸ ਦੀ ਲਾਲਸਾ ਅਤੇ ਪ੍ਰਾਪਤੀ ਦਾ ਫੁਰਨਾ ਕਿਸੇ ਨਾ ਕਿਸੇ ਰੂਪ ਵਿਚ ਬਣਿਆ ਹੀ ਰਹਿੰਦਾ ਹੈ। ਆਪ ਜੀ ਨੇ ਆਪਣੇ ਰਚਿਤ ਕਬਿੱਤ ਨੰਬਰ ੩੮੪ ਵਿਚ ਮਾਇਆ ਦਾ ਬੜਾ ਸੁੰਦਰ ਨਿਰਣਾ ਕੀਤਾ ਹੈ ਕਿ ਗੁਰਸਿੱਖਾਂ ਨੂੰ ਮਾਇਆ ਪਰਮ ਪਵਿੱਤਰ (ਫਲ ਦਿੰਦੀ) ਹੈ ਪਰ ਸੰਸਾਰਕ ਬ੍ਰਿਤੀ ਵਾਲਿਆਂ ਨੂੰ ਦੁਖਾਂ ਕਲੇਸ਼ਾਂ

ਵਿਚ ਸਾੜਦੀ ਰਹਿੰਦੀ ਹੈ। ਪ੍ਰਮਾਣ ਦਿੰਦੇ ਹੋਏ ਅੰਤ ਇਹੋ ਸਿੱਟਾ ਕੱਢਿਆ ਹੈ:-

**....ਤੈਸੇ ਗੁਰ ਸਿਖਨ ਕਉ ਪਰਮ ਪਵਿਤ੍ਰ ਮਾਇਆ,**
**ਸੋਈ ਦੁਖਦਾਇਕ ਹੋਇ, ਦਹਤਿ ਸੰਸਾਰ ਜੀ॥**

ਸੋ ਜਿਵੇਂ ਪ੍ਰਭੂ ਬੇਅੰਤ ਹੈ। ਉਸ ਦੀ ਮਾਇਆ ਭੀ ਬੇਅੰਤ ਹੈ। ਮਾਇਆ ਦੇ ਰੰਗ ਮਨੁੱਖ ਨੂੰ ਬੇਰੰਗ ਕਰ ਦੇਂਦੇ ਹਨ। ਪਰ ਗੁਰਮਤਿ ਸਿਧਾਂਤ ਅਨੁਸਾਰ ਮਾਇਆ ਦੇ ਹੁੰਦਿਆਂ ਇਸ ਤੋਂ ਨਿਰਲੇਪ ਰਹਿਣਾ ਹੀ ਸੱਚੀ ਜੀਵਨ-ਜੁਗਤੀ ਹੈ। ਨਾਮ ਜਪਣਾ, ਵੰਡ ਛਕਣਾ ਤੇ ਧਰਮ ਦੀ ਕਿਰਤ ਕਰਨੀ ਨਿਰੰਕਾਰੀ ਸਤਿਗੁਰੂ ਜੀ ਦੀ ਸਿਖਿਆ ਦਾ ਮੂਲ ਹੈ ਅਤੇ ਇਹੋ ਹੀ ਸਤਿਵਾਦੀ ਜੀਵਨ ਹੈ। ਮਾਇਆ ਨੂੰ ਹਊਆ ਸਮਝ ਕੇ ਇਸ ਤੋਂ ਪਰੇ ਪਰ ਭੱਜਣਾ ਠੀਕ ਨਹੀਂ ਸਗੋਂ ਨਿਰੰਕਾਰੀ ਸਤਿਗੁਰੂ ਜੀ ਦੀ ਦਸੀ ਹੋਈ ਪੂਰਨ ਜੁਗਤਿ ਅਨੁਸਾਰ ਇਸ ਦੀ ਯੋਗ ਵਰਤੋਂ ਕਰਨ ਨਾਲ 'ਹਸੰਦਿਆਂ, ਖੇਲੰਦਿਆਂ, ਪੈਨੰਦਿਆਂ, ਖਾਵੰਦਿਆਂ ਵਿਚੇ ਹੋਵੈ ਮੁਕਤਿ' ਵਾਲੀ ਸਥਿਤੀ ਬਣ ਜਾਂਦੀ ਹੈ। ਇਸ ਲਈ ਗੁਰੂ ਜੀ ਦਾ ਇਹ ਸ਼ੁਭ ਉਪਦੇਸ਼ ਪੱਲੇ ਬੰਨ੍ਹਣਾ ਚਾਹੀਦਾ ਹੈ:--

**ਉਦਮ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ,**
**ਨਾਨਕ, ਉਤਰੀ ਚਿੰਤ ॥** [ਪੰਨਾ ੫੨੨

ਇਹ ਤ੍ਰੈ ਗੁਣੀ ਮਾਇਆ ਬ੍ਰਹਮ ਦੀ ਹੀ ਪੈਦਾ ਕੀਤੀ ਹੋਈ ਹੈ। ਇਸ ਨੂੰ ਸਰ ਕਰਨ ਦੀ ਜੁਗਤੀ ਕੇਵਲ ਗੁਰ ਸ਼ਬਦ (ਅੰਮ੍ਰਿਤ ਨਾਮ)

ਦੀ ਅਭਿਆਸ ਕਮਾਈ ਹੈ:-

੧. ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨੀ,
ਕਹੁ ਕਵਨ ਬਿਧਿ ਤਰੀਐ ਰੇ ॥
ਘੂਮਨਘੇਰ ਅਗਾਹ ਗਾਖਰੀ,
ਗੁਰਸਬਦੀ ਪਾਰਿ ਉਤਰੀਐ ਰੇ ॥ [ਪੰਨਾ ੯੦੪

੨. ਅੰਮ੍ਰਿਤ ਫਲੁ ਨਾਮੁ, ਜਿਨਿ ਗੁਰ ਤੇ ਪਾਇਆ॥
ਨਾਨਕ ਦਾਸ, ਤਰੀ ਤਿਨਿ ਮਾਇਆ॥ [ਪੰਨਾ ੩੯੫



# ਰਹੱਸਵਾਦ

ਰਹੱਸਵਾਦ ਇਕ ਰੁਚੀ ਹੈ ਜਿਸ ਨਾਲ ਸਦਾ ਰਸ ਤੇ ਖੇੜਾ ਬਣਿਆ ਰਹਿੰਦਾ ਹੈ। ਉਹ ਪੁਰਖ ਜਿਸ ਦੇ ਹਿਰਦੇ ਵਿਚ ਪਰਮਾਤਮਾ ਦੇ ਮੇਲ ਮਿਲਾਪ ਦੀ ਤੀਬਰ ਇੱਛਾ ਤੇ ਪਰਬਲ ਭਾਵਨਾ ਜਾਗੀ ਹੋਵੇ, ਉਸ ਨੂੰ ਵਸਤਵਿਕਤਾ ਦੀ ਅਟਲ ਸਚਾਈ ਦਾ ਗਿਆਨ ਹੋ ਗਿਆ ਹੋਵੇ, ਜਿਹੜਾ ਸਾਧਾਰਨ ਮਨੁੱਖ ਦੀ ਸੂਝ ਬੂਝ ਤੋਂ ਪਰੇ ਹੈ, ਅਜਿਹੇ ਮਨੁੱਖ ਨੂੰ ਰਹੱਸਵਾਦੀ ਕਵੀ ਆਖ ਸਕਦੇ ਹਾਂ। ਇਸ ਦ੍ਰਿਸ਼ਟੀ ਨਾਲ ਰਹੱਸਵਾਦੀ ਪੁਰਸ਼ ਦੇ ਤਿੰਨ ਲਛਣ ਸਪਸ਼ਟ ਹੋ ਜਾਂਦੇ ਹਨ:--

**੧. ਧਾਰਮਿਕ ਭਾਵਨਾ ਦੀ ਹੋਂਦ.**

**੨. ਤੀਬਰ ਇਛਾ ਕਾਰਨ ਈਸ਼ਵਰੀ ਮਿਲਾਪ.**

**੩. ਗੁਪਤ ਸਚਾਈਆਂ ਦਾ ਅਨੁਭਵੀ ਗਿਆਨ।**

ਜੈਤਸਰੀ ਕੀ ਵਾਰ ਦਾ ਅਧਿਐਨ ਕਰਦਿਆਂ ਇਉਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਸੰਤਾਂ ਦੇ ਜਿਸ ਰਹੱਸਵਾਦ ਨੂੰ ਪਰਗਟ ਕੀਤਾ ਹੈ, ਉਹ ਰਹੱਸਵਾਦ ਦਾ ਸਾਕਾਰ ਰੂਪ ਹੀ ਬਣ ਗਿਆ ਹੈ। ਪ੍ਰੀਤ ਦਾ ਬਿਆਨਣਾ ਰਹੱਸ ਦੀ ਮੌਜ ਹੈ। ਗੁਰੂ ਅਰਜਨ ਦੇਵ ਜੀ ਨੂੰ ਆਪਣੇ ਪਿਆਰੇ ਪ੍ਰੀਤਮ ਤੋਂ ਬਿਨਾਂ ਕੋਈ ਚੀਜ਼ ਸੁਖਾਉਂਦੀ ਨਹੀਂ। ਆਪ ਜੀ ਨੇ ਵਾਰਤਾਲਾਪ ਦੇ ਰੂਪ ਵਿਚ ਐਸੇ ਧ੍ਰੂਹ ਪਾਉਣ ਵਾਲੇ

ਰਹੱਸਵਾਦ ਨੂੰ ਉਲੀਕਿਆ ਹੈ ਜਿਸ ਦੀ ਮਿਸਾਲ ਮਿਲਣੀ ਔਖੀ ਹੈ। ਜਿਵੇਂ ਆਪ ਜੀ ਨੇ ਫੁਰਮਾਇਆ ਹੈ:–

ਓਹਾ ਪ੍ਰੇਮ ਪਿਰੀ ॥ ੧ ॥ ਰਹਾਉ ॥
ਕਨਿਕ ਮਾਣਿਕ ਗਜ ਮੋਤੀਅਨ,
ਲਾਲਨ ਨਹ ਨਾਹ ਨਹੀ॥੧॥
ਰਾਜਨ ਭਾਗਨ ਹੁਕਮਨ ਸਾਦਨ ॥
ਕਿਛੁ ਕਿਛੁ ਨ ਚਾਹੀ ॥ ੨ ॥
ਚਰਨਨ ਸਰਨਨ ਸੰਤਨ ਬੰਦਨ॥ ਸੁਖੋ ਸੁਖੁ ਪਾਹੀ ॥
ਨਾਨਕ, ਤਪਤਿ ਹਰੀ॥ ਮਿਲੇ ਪ੍ਰੇਮ ਪਿਰੀ॥

[ਆਸਾ ਮਹਲਾ ੫, ਪੰਨਾ ੪੦੬

ਇਸ ਵਾਰ ਵਿਚ ਵੀ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਪਿਆਰ ਸਬੰਧੀ ਆਪਣੇ ਅਨੁਭਵੀ ਵਿਚਾਰਾਂ ਨੂੰ ਅਭਿਵਿਅਕਤ ਕੀਤਾ ਹੈ। ਆਪਣੇ ਅਨੁਭਵ ਨੂੰ ਸ਼ਬਦਾਂ ਦਾ ਰੂਪ ਦੇ ਕੇ ਆਪਣੇ ਭਾਵਾਂ ਨੂੰ ਰਹੱਸਵਾਦੀ ਚਿਤਰਾਂ ਵਿਚ ਉਲੀਕਿਆ ਹੈ।

### *(ੳ) ਸੰਤ ਪ੍ਰੀਤ ਰੀਤਿ*

ਬ੍ਰਹਮ ਦਾ ਸੰਕਲਪ, ਸਰਬ-ਵਿਆਪਕਤਾ, ਜੀਵ ਦਾ ਸੰਕਲਪ ਉਲੀਕਣ ਮਗਰੋਂ ਮਾਇਆ ਦੇ ਚਿਤਰਾਂ ਦਾ ਵਰਨਣ ਕਰਕੇ ਜੀਵਾਂ ਦਾ ਭਰਮ ਭੁਲੇਖਾ ਦੂਰ ਕੀਤਾ ਗਿਆ ਸੀ। ਹੁਣ ੧੧-੧੨ਵੀਂ ਪਉੜੀ, ੧੭-੧੮ਵੀਂ ਪਉੜੀ ਅਤੇ ਇਨ੍ਹਾਂ ਨਾਲ ਲਗਦੇ ਸਲੋਕਾਂ ਵਿਚ ਸੰਤਾਂ ਦੀ ਪ੍ਰਭੂ ਦੇ ਚਰਨ ਕਮਲਾਂ ਨਾਲ ਪ੍ਰੀਤੀ ਵਰਨਣ ਕੀਤੀ ਗਈ ਹੈ।

ਨਾਮ ਦੀ ਮਿਠਾਸ, ਸ਼ੀਤਲਤਾਈ, ਕੀਰਤਨ ਮਹਿਮਾ, ਸਾਧ ਸੰਗ ਦੀ ਉਪਮਾ, ਆਸ਼ਾਵੰਤੀ ਦੀ ਦਰਸ਼ਨ-ਸਿਕ ਇਨ੍ਹਾਂ ਅੰਗਾਂ ਨੂੰ ਵੀ ਸੰਕੇਤ ਮਾਤਰ ਪ੍ਰਤਿਪਾਦਨ ਕੀਤਾ ਗਿਆ ਹੈ।

੧੧ਵੀਂ ਪਉੜੀ ਅਤੇ ਉਸ ਦੇ ਦੋਵੇਂ ਸਲੋਕ ਨਾਮ ਰਸ ਦੀ ਮਿਠਤ ਨੂੰ ਨਿਰੂਪਣ ਕਰਦੇ ਹਨ। ਰਾਜ-ਭਾਗ, ਪਦਾਰਥਕ-ਭੋਗ, ਮਾਇਕ ਸੁਖਾਂ ਦੇ ਸੁਆਦਾਂ ਨੂੰ ਫਿੱਕਾ ਤੇ ਕੌੜਾ ਦਸਿਆ ਹੈ। ਪ੍ਰਭੂ ਦੇ ਸੰਤਾਂ-ਭਗਤਾਂ ਨੂੰ ਜਿਤਨਾ ਹਰੀ ਦੇ ਪਵਿਤਰ ਚਰਨ ਕਮਲਾਂ ਨਾਲ ਪਿਆਰ ਹੁੰਦਾ ਹੈ ਉਤਨਾ ਸੰਸਾਰ ਦੀ ਹੋਰ ਕਿਸੇ ਵਸਤੂ ਨਾਲ ਨਹੀਂ। ਉਨ੍ਹਾਂ ਲਈ ਸੰਸਾਰ ਵਿਚ ਵਿਚਰਦਿਆਂ ਜੇ ਕੋਈ ਸਭ ਤੋਂ ਮਿਠੀ ਵਸਤੂ ਹੈ ਤਾਂ ਉਹ ਹੈ–ਸਾਧ ਸੰਗਤ, ਪ੍ਰਭੂ ਦੇ ਸੇਵਕ ਦਾ ਮੇਲ ਜਾਂ ਪ੍ਰਭੂ ਦਾ ਦਰਸ਼ਨ। ਇਹ ਮਿਠਤ ਜਿਹੜੀ ਸੰਤਾਂ ਨੂੰ ਪ੍ਰਾਪਤ ਹੈ ਇਸ ਤੋਂ ਸੰਸਾਰ ਦੇ ਰਾਜੇ ਮਹਾਰਾਜੇ, ਅਤੇ ਹੋਰ ਪਦਾਰਥਵਾਦੀ ਲੋਕ ਵੰਚਿਤ ਹਨ। ਸ਼ਕਰ, ਖੰਡ, ਨਿਵਾਤ, ਗੁੜ, ਮਾਖਿਉ, ਮਾਝਾ ਦੁਧ, ਇਹ ਸਭੇ ਵਸਤੂ ਮਿਠੀਆਂ ਹਨ ਪਰ ਨਾਮ-ਰਸ ਦੀ ਮਿਠਾਸ ਨਾਲ ਇਨ੍ਹਾਂ ਦਾ ਕੋਈ ਮੁਕਾਬਲਾ ਨਹੀਂ। ਉਹ ਗੁਸਾਈਂ (ਪਰਮਾਤਮਾ) ਨੂੰ ਅਮਾਂ ਤੇ ਅੱਬਾ (ਮਾਤਾ ਪਿਤਾ) ਨਾਲੋਂ ਵੀ ਮਿੱਠਾ ਅਨੁਭਵ ਕਰਦੇ ਹਨ। ਗੁਰੂ ਅਰਜਨ ਦੇਵ ਜੀ ਨੇ ਇਸ ਬਾਰੇ ਆਪਣੇ ਵਿਚਾਰਾਂ ਨੂੰ ਇਉਂ ਪ੍ਰਗਟ ਕੀਤਾ ਹੈ:--

**ਨਚ ਰਾਜ ਸੁਖ ਮਿਸਟੰ,ਨਚ ਭੋਗ ਰਸ ਮਿਸਟੰ,**
**ਨਚ ਮਿਸਟੰ ਸੁਖ ਮਾਇਆ ॥**
**ਮਿਸਟੰ ਸਾਧ ਸੰਗਿ ਹਰਿ,**

**ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥**

੧੨ਵੀਂ ਤੇ ੧੩ਵੀਂ ਪਉੜੀਆਂ ਵਿਚ ਸੰਤਾਂ ਦੀ ਪ੍ਰਭੂ ਚਰਨਾ ਨਾਲ ਪ੍ਰੀਤ-ਰੀਤ ਨੂੰ ਦਰਸਾਉਂਦੇ ਹੋਏ ਪ੍ਰਾਕ੍ਰਿਤਕ ਸੰਸਾਰ ਵਿਚੋਂ ਨਿਮਨ ਲਿਖਤ ਚਾਰ ਜੀਵ ਜੰਤੂਆਂ ਦੀ ਪ੍ਰੀਤ ਨੂੰ ਉਦਾਹਰਣਾਂ ਦੇ ਕੇ ਵਿਆਖਿਆ ਗਿਆ ਹੈ:-

੧. ਮੱਛੀ ਦੀ ਪਾਣੀ ਨਾਲ,
੨. ਪਪੀਹੇ ਦੀ ਸੁਵਾਂਤੀ ਬੂੰਦ ਨਾਲ,
੩. ਹਿਰਨ ਦੀ ਸ਼ਬਦ ਨਾਲ,
੪. ਭੌਰੇ ਦੀ ਪੁਸ਼ਪ-ਸੁਗੰਧੀ ਨਾਲ

ਜਿਵੇਂ ਇਹ ਚਾਰੇ ਜੀਵ-ਜੰਤੂ ਆਪੋ ਆਪਣੀ ਪਿਆਰੀ ਵਸਤੂ ਤੋਂ ਬਿਨਾਂ ਜੀਊਂਦੇ ਨਹੀਂ ਰਹਿ ਸਕਦੇ ਤਿਵੇਂ ਸੰਤ-ਜਨ ਪ੍ਰਭੂ ਦੇ ਚਰਨ-ਕੰਵਲਾਂ ਦਾ ਵਿਛੋੜਾ ਨਹੀਂ ਸਹਾਰ ਸਕਦੇ। ਗੁਰੂ ਅਰਜਨ ਦੇਵ ਜੀ ਨੇ ਕੇਦਾਰਾ ਰਾਗ ਦੇ ਹੇਠਲੇ ਸ਼ਬਦ ਵਿਚ ਇਹੋ ਦ੍ਰਿਸ਼ ਸਾਡੇ ਸਾਹਮਣੇ ਰਖਿਆ ਹੈ:–

**ਹਰਿ ਪ੍ਰੇਮ ਭਗਤਿ ਜਨ ਬੇਧਿਆ,**
**ਸੇ ਆਨ ਕਤ ਜਾਹੀ॥**
**ਮੀਨੁ ਬਿਛੋਹਾ ਨਾ ਸਹੈ, ਜਲ ਬਿਨੁ ਮਰਿ ਪਾਹੀ ॥**
**ਹਰਿ ਬਿਨੁ ਕਿਉ ਰਹੀਐ, ਦੂਖ ਕਿਨਿ ਸਹੀਐ,**
**ਚਾਤ੍ਰਿਕ ਬੂੰਦ ਪਿਆਸਿਆ ॥**
**ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ,**

ਸੂਰਜ ਕਿਰਣਿ ਪ੍ਰਗਾਸਿਆ ॥
ਹਰਿ ਦਰਸਿ ਮਨੁ ਲਾਗਾ ਦਿਨਸ ਸੁਭਾਗਾ,
ਅਨਦਿਨੁ ਹਰਿ ਗੁਣ ਗਾਹੀ ॥
ਨਾਨਕ ਦਾਸੁ ਕਹੈ ਬੇਨੰਤੀ,
ਕਤ ਹਰਿ ਬਿਨੁ ਪ੍ਰਾਣ ਟਿਕਾਹੀ ॥ [ਪੰਨਾ ੧੧੨੨

ਸੰਤਾਂ ਦੀ ਇਸ ਪ੍ਰੀਤ-ਰੀਤ ਨੂੰ ਸਿਰੀ ਰਾਗ ਕੇ ਛੰਤ ਮਹਲਾ ੫ ਵਿਚ ਭਲੀ-ਭਾਂਤ ਦਰਸਾਇਆ ਗਿਆ ਹੈ:--

ਚਰਨ ਕਮਲ ਸਿਉ ਪ੍ਰੀਤਿ,
ਰੀਤਿ ਸੰਤਨ ਮਨਿ ਆਵਏ ਜੀਉ ॥
ਦੁਤੀਆ ਭਾਉ ਬਿਪਰੀਤਿ,
ਅਨੀਤਿ ਦਾਸਾ ਨਹ ਭਾਵਏ ਜੀਉ ॥
ਦਾਸਾ ਨਹ ਭਾਵਏ ਬਿਨ ਦਰਸਾਵਏ,
ਇਕ ਖਿਨੁ ਧੀਰਜ ਕਿਉ ਕਰੇ ॥
ਨਾਮ ਬਿਹੂਨਾ ਤਨੁ ਮਨੁ ਹੀਨਾ,
ਜਲ ਬਿਨੁ ਮਛੁਲੀ ਜਿਉ ਮਰੈ ॥
ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ,
ਗੁਣ ਸਾਧਸੰਗਿ ਮਿਲਿ ਗਾਵਏ ॥
ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ,
ਮਨਿ ਤਨਿ ਅੰਕਿ ਸਮਾਵਏ ॥ [ਪੰਨਾ ੮੦

ਇਸ ਵਾਰ ਦੀ ੧੩ਵੀਂ ਪਉੜੀ ਵਿਚ ਸੰਤਾਂ ਦੀ ਇਸ ਅਵਸਥਾ

ਦਾ ਇਉਂ ਪ੍ਰਗਟਾਅ ਕੀਤਾ ਗਿਆ ਹੈ:--

**੧. ਚਿਤਵੰਤਿ ਚਰਨ ਕਮਲੰ, ਸਾਸਿ ਸਾਸਿ ਅਰਾਧਨਹ॥**
**ਨਹ ਬਿਸਰੰਤਿ ਨਾਮ ਅਚੁਤ,**
**ਨਾਨਕ, ਆਸ ਪੂਰਨ ਪਰਮੇਸੁਰਹ ॥**

**੨. ਸੀਤੜਾ ਮੰਨ ਮੰਝਾਹਿ, ਪਲਕ ਨ ਥੀਵੈ ਬਾਹਰਾ॥**
**ਨਾਨਕ, ਆਸੜੀ ਨਿਬਾਹਿ, ਸਦਾ ਪੇਖੰਦੋ ਸਚੁ ਧਣੀ॥**

ਪ੍ਰਭੂ ਦੇ ਪਿਆਰੇ ਸੰਤਾਂ ਨੂੰ ਵਾਹਿਗੁਰੂ ਜੀ ਦੇ ਨਾਮ ਸਿਮਰਨ ਤੋਂ ਬਿਨਾ ਹੋਰ ਸਾਰੇ ਸੰਸਾਰੀ ਕੰਮ ਕੂੜੇ ਦਿਸਦੇ ਹਨ। ਅਜਿਹੇ ਸਤਿ ਪੁਰਖਾਂ ਤੋਂ ਗੁਰਦੇਵ ਜੀ ਸਦਕੇ ਤੇ ਕੁਰਬਾਨ ਜਾਂਦੇ ਹਨ ਜਿਹੜੇ ਰਸਨਾ ਦੁਆਰਾ ਅੰਮ੍ਰਿਤ ਨਾਮ ਜਪਦੇ ਹਨ, ਕੰਨਾਂ ਦੁਆਰਾ ਪ੍ਰਭੂ ਦੀ ਅੰਮ੍ਰਿਮਈ ਬਾਣੀ ਸੁਣਦੇ ਹਨ ਅਤੇ ਮੱਥਾ ਨਿਵਾ ਕੇ ਨਮਸਕਾਰਾਂ ਕਰਦੇ ਹਨ। ਉਹ ਹਥ ਜਿਹੜੇ ਹਰੀ ਦੀਆਂ ਸਿਫਤਾਂ ਲਿਖਣ ਵਾਲੇ ਹਨ, ਸੋਹਣੇ ਹਨ ਅਤੇ ਪ੍ਰਭੂ ਮਾਰਗ ਵਲ ਤੁਰਨ ਵਾਲੇ ਪੈਰ ਅਤੀ ਪਵਿੱਤਰ ਹਨ। ਅਜਿਹੇ ਸੰਤਾਂ ਪਿਆਰਿਆਂ ਦੀ ਸੰਗਤ ਵਿਚ ਬੈਠਣ ਨਾਲ ਆਧੀ ਬਿਆਧੀ ਅਤੇ ਉਪਾਧੀ ਤਿੰਨ ਪ੍ਰਕਾਰ ਦੇ ਰੋਗ ਨਸ਼ਟ ਹੋ ਜਾਂਦੇ ਹਨ ਅਰਥਾਤ ਜੀਵ ਮਨ ਅਤੇ ਤਨ ਕਰਕੇ ਹਰਾ ਭਰਾ ਹੋ ਜਾਂਦਾ ਹੈ। ਇਸ ਲਈ ਸਾਧ ਸੰਗਤ ਦੀ ਮਹਿਮਾ ਕੀਤੀ ਗਈ ਹੈ:–

**ਵਡੈ ਭਾਗਿ ਸਤਸੰਗੁ ਹੋਇ, ਨਿਵਿ ਲਾਗਾ ਪਾਈ॥**
**ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ॥**

ਸਚ ਜਾਣੋ, ਪ੍ਰੀਤ ਸ਼ਬਦ ਇਤਨਾ ਪਿਆਰਾ ਹੈ ਕਿ ਇਸ ਦਾ

ਨਾਉਂ ਲੈਂਦਿਆਂ ਹੀ ਹਿਰਦੇ ਅੰਦਰ ਵਿਸਮਾਦੀ ਤਰੰਗਾਂ ਉਠ ਖੜੋਂਦੀਆਂ ਹਨ। ਪ੍ਰੀਤ ਰਸ ਨੂੰ ਅਖਰਾਂ ਰਾਹੀਂ ਵਿਆਖਣਾ ਔਖਾ ਹੈ, ਇਸ ਦਾ ਰਹਸ ਅਨੁਭਵ ਕੀਤਾ ਜਾ ਸਕਦਾ ਹੈ। ਪ੍ਰੀਤ ਸ਼ਬਦ ਪ੍ਰੀਤਮ ਦੇ ਸੁੰਦਰ ਮੁਖੜੇ ਨੂੰ ਰੂਪਮਾਨ ਕਰ ਵਿਖਾਉਂਦਾ ਹੈ। ਪੁੱਗੀ ਹੋਈ ਪ੍ਰੀਤ ਅਵਸਥਾ ਵਿਚ ਲੇਖੇ ਪਤੇ ਦੀ ਕੋਈ ਗਲ ਨਹੀਂ ਹੁੰਦੀ। ਭੁਲ ਭੁਲੇਖੇ ਦੀ ਕੋਈ ਸੰਭਾਵਨਾ ਨਹੀਂ ਰਹਿ ਜਾਂਦੀ। ਪ੍ਰੇਮੀਦੇ ਜੀਵਨ ਵਿਚ ਇਕੋ ਅਟੱਲ ਨੇਮ ਹੁੰਦਾ ਹੈ ਅਤੇ ਉਸ ਨੂੰ ਆਪਣੇ ਪ੍ਰੀਤਮ ਦੇ ਦਰਸ਼ਨ ਬਿਨਾ ਧੀਰਜ ਨਹੀਂ ਆਉਂਦੀ, ਜਿਵੇਂ ਗੁਰਦੇਵ ਜੀ ਦਾ ਫੁਰਮਾਨ ਹੈ:-

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**

**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥**

**[ਮਾਰੂ ਵਾਰ ਡਖਣੇ ਮ. ੫. ਪੰਨਾ ੧੧੦੦**

ਪ੍ਰੀਤ ਮੰਡਲ ਵਿਚ ਜਦੋਂ ਆਤਮ ਜੀਵਨ ਲਹਿਰ ਤੇ ਹੁਲਾਰੇ ਆਉਂਦੇ ਹਨ ਤਾਂ ਸੁਕਾ ਮਨ ਮੌਲ ਉਠਦਾ ਹੈ। ਅਨਭਉ ਨਗਰ ਦਾ ਵਾਸੀ ਬਣਕੇ ਵਿਦਿਆ ਦਾ ਮਾਣ ਛੱਡ ਦਿੰਦਾ ਹੈ, ਵਿਦਿਆ ਨਹੀਂ ਛਡਦਾ। ਪਿਆਰਾ ਬਾਲਕ ਬਣ ਕੇ ਸਤਿਗੁਰੂ ਜੀ ਦੀ ਪਾਠਸ਼ਾਲਾ ਵਿਚ ਬੈਠ ਕੇ ਮੁਹਰਾਨੀ ਯਾਦ ਕਰਦਾ ਰਹਿੰਦਾ ਹੈ। ਸਚ ਮੁਚ ਹੀ ਪ੍ਰਭੂ ਚਰਨਾਂ ਨਾਲ ਲੱਗੀ ਹੋਈ ਪ੍ਰੀਤ ਧੰਨਤਾ ਯੋਗ ਹੈ। ਗੁਰਬਾਣੀ ਰਾਹੀਂ ਪ੍ਰੀਤ-ਰੀਤਿ ਦੀ ਇਤਨੀ ਉਪਮਾ ਕਿਉਂ ਕੀਤੀ ਗਈ ਹੈ? ਇਸ ਦਾ ਪਿਛੋਕੜ ਇਹ ਹੈ ਕਿ ਹਠੀ, ਤਪੀ, ਜੋਗੀ, ਸੰਨਿਆਸੀ ਲੋਕ ਰਬੀ ਮਿਲਾਪ ਲਈ ਜਪ, ਤਪ, ਸੰਜਮ ਆਦਿ ਹਠ-ਕਰਮਾਂ ਵਿਚ ਪਰਵਿਰਤ

ਰਹਿੰਦੇ ਸਨ ਜਿਨ੍ਹਾਂ ਨਾਲ ਹਉਮੈਂ ਵਧਦੀ ਸੀ। ਪ੍ਰੀਤ-ਸਹਿਜ-ਸੁਭਾਵਿਕ ਅੰਦਰੋਂ ਹੀ ਪੈਦਾ ਹੁੰਦੀ ਹੈ, ਇਸ ਲਈ ਗੁਰਮਤਿ ਵਿਚ ਇਸ ਨੂੰ ਸਹਿਜ ਮਾਰਗ ਦੀ ਜੀਵਨ-ਜੁਗਤੀ ਦਾ ਨਾਉਂ ਦਿਤਾ ਗਿਆ। ਪ੍ਰਭੂ ਦੀ ਪ੍ਰੀਤ, ਪ੍ਰਭੂ ਦਾ ਸਿਮਰਨ ਹੈ ਜਿਹੜਾ ਸਹਿਜੇ ਹੀ ਸਾਰੀਆਂ ਵਿੱਥਾਂ ਮਿਟਾ ਕੇ ਪ੍ਰਭੂ ਨਾਲ ਇਕਮਿਕ ਕਰ ਦਿੰਦਾ ਹੈ। ਦੁਨਿਆਵੀ ਪਦਾਰਥਾਂ ਦੀ ਪ੍ਰੀਤੀ ਝੂਠੀ ਹੈ, ਨਾਲ ਨਹੀਂ ਚਲਦੀ ਪਰ ਸੱਚੀ-ਪ੍ਰੀਤ ਅੰਤ ਵੇਲੇ ਵੀ ਸਖਾ ਸਖਾਈ ਹੈ। ਇਸ ਪ੍ਰੀਤ ਦੇ ਹਿਰਦੇ ਵਿਚ ਵਸਣ ਨਾਲ ਝੂਠੇ ਪਦਾਰਥਾਂ ਵਲੋਂ ਸੁਤੇ ਸਿਧ ਹੀ ਉਪਰਾਮਤਾ ਹੋ ਜਾਂਦੀ ਹੈ। ਤਾਂ ਹੀ ਗੁਰਦੇਵ ਜੀ ਨੇ ਗੁਰਬਾਣੀ ਵਿਚ ਥਾਂ ਥਾਂ ਤੇ ਸੱਚੀ ਪ੍ਰੀਤਿ ਦੀ ਅਮੋਲਕਤਾ ਦੇ ਮੁਕਾਬਲੇ ਤੇ ਰਾਜੇ ਅਤੇ ਮੁਕਤੀ ਨੂੰ ਤੁਛ ਸਮਝਿਆ ਹੈ। ਇਸ ਪ੍ਰੀਤ ਤੋਂ ਜਪ, ਤਪ, ਸੰਜਮ, ਖੁਸ਼ੀਆਂ, ਸੁਖ ਵਡਿਆਈਆਂ ਆਦਿ ਸਭ ਕੁਝ ਕੁਰਬਾਨ ਕਰਨਾ ਸਿਖਾਇਆ ਹੈ:--

**(ੳ) ਜਪ ਤਪ ਸੰਜਮ ਹਰਖ ਸੁਖ, ਮਾਣ ਮਹਤ ਅਰੁ ਗਰਬੁ॥**
**ਮੁਸਨ ਨਿਮਖਕ ਪ੍ਰੇਮ ਪਰਿ, ਵਾਰ ਵਾਰ ਦੇਉ ਸਰਬ॥**
**[ਪੰਨਾ ੧੩੬੪**

**(ਅ) ਰਾਜੁ ਨ ਚਾਹਉ, ਮੁਕਤਿ ਨ ਚਾਹਉ,**
**ਮਨਿ ਪ੍ਰੀਤਿ ਚਰਨ ਕਮਲਾਰੇ ॥ [ਪੰਨਾ ੫੩੪**

ਇਸ ਪ੍ਰੀਤ ਦੀ ਸੰਭਾਲ ਲਈ ਬੜੇ ਤਰਲੇ ਕਢੇ ਗਏ ਹਨ:--

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਿਗੀ ਲਈ ਜੀਅ ਸਟੈ॥[ਪੰਨਾ ੬੯੪**

ਗੁਰੂ ਅਰਜਨ ਦੇਵ ਜੀ ਨੇ ਸਹਿਸਕ੍ਰਿਤੀ ਸਲੋਕਾਂ ਵਿਚ ਮਾਤਾ, ਪਿਤਾ, ਭਰਾਤਾ, ਸਬੰਧੀ, ਇਸੰਤ੍ਰੀ ਪੁੱਤਰ ਮਾਇਆ ਇਤਿਆਦਿ ਸਭ ਦੀ ਪ੍ਰੀਤੀ ਨੂੰ 'ਧ੍ਰਿਗੰਤ' ਆਖ ਕੇ ਸਾਧ ਸੰਗ ਦੇ ਸਨੇਹ ਨੂੰ 'ਸਤਿ' ਆਖਿਆ ਹੈ।

ਪ੍ਰਭੂ ਦੇ ਪ੍ਰੀਤਵਾਨਾਂ ਨੂੰ ਪ੍ਰਭੂ ਦੇ ਮਿਲਣ ਦੀ ਚਾਹ ਲਾਲਸਾ ਅੱਠੇ ਪਹਿਰ ਲਗੀ ਰਹਿੰਦੀ ਹੈ। ਚਰਨਕਮਲਾਂ ਦੀ ਮੌਜ ਮਾਨਣ ਦਾ ਸੁਆਦ ਕੇਵਲ ਨਾਮ ਸੰਜੋਗੀ, ਨਾਮ ਅਭਿਆਸੀ ਅਤੇ ਰਸਕ ਬੈਰਾਗੀਆਂ ਨੂੰ ਹੀ ਆਉਂਦਾ ਹੈ ਕਿਉਂਕਿ ਉਹਨਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵਲੋਂ ਮੂਲ ਮੰਤਰ ਵਿਚ ਦਰਸਾਏ ਗਏ ਅਕਾਲਪੁਰਖ ਜੀ ਦਾ ਸਰੂਪ ਦ੍ਰਿੜ੍ਹ ਹੋ ਚੁਕਾ ਹੁੰਦਾ ਹੈ। ਉਹ ਹੱਡ ਮਾਸ ਦੇ ਚਰਨਾਂ ਵਲ ਨਹੀਂ ਵੇਖਦੇ। ਉਨ੍ਹਾਂ ਦੇ ਸਾਹਮਣੇ ਚਰਨ ਕਮਲਾਂ ਦਾ ਇਹ ਸਰੂਪ ਹੁੰਦਾ ਹੈ ਜਿਸ ਦਾ ਦਰਸ਼ਨ ਗੁਰੂ ਅਰਜਨ ਦੇਵ ਜੀ ਇਉਂ ਕਰਵਾਉਂਦੇ ਹਨ:--

**ਹਿਰਦੈ ਚਰਣ ਸਬਦੁ ਸਤਿਗੁਰ ਕਉ,**

**ਨਾਨਕ ਬਾਂਧਿਓ ਪਾਲ ॥** [ਪੰਨਾ ੬੮੦

ਇਸ ਖੇਡ ਨੂੰ 'ਗੁਰਮੁਖਿ ਰੰਗਿ ਚਲੂਲੈ ਰਾਤੀ, ਹਰਿ ਪ੍ਰੇਮ ਭੀਨੀ ਚੋਲੀਐ' ਵਾਲੇ ਗੁਰਮੁਖ ਸਜਣ ਹੀ ਜਾਣਦੇ ਹਨ। ਜਣੇ ਖਣੇ ਦੀ ਬ੍ਰਿਤੀ ਤਾਂ ਸਰਗੁਣ ਸਰੂਪ ਵਾਲੇ ਚਰਨਾਂ ਵਿਚ ਹੀ ਫੱਸੀ ਰਹਿੰਦੀ ਹੈ ਅਤੇ ਚਿਤੇਰੇ ਦੀ ਥਾਂ ਚਿਤਰ ਵਿਚ ਫਸੇ ਰਹਿੰਦੇ ਹਨ। ਜਗਿਆਸੂ ਦੀ ਸਮਝਣ ਵਿਚ ਉਕਾਈ ਹੋ ਸਕਦੀ ਹੈ, ਕਮਾਈ ਵਿਚ ਘਾਟ ਹੋ ਸਕਦੀ

ਹੈ ਪਰ ਇਸ ਸਚਾਈ ਵਿਚ ਕੋਈ ਅੰਤਰ ਨਹੀਂ ਹੋ ਸਕਦਾ ਕਿ ਸ਼ਬਦ-ਰੂਪ ਚਰਨ ਕਮਲਾਂ ਦਾ ਜਾਪ ਕਰਨਾ ਇਹੋ ਹੀ ਅੰਮ੍ਰਿਤ ਪੀਣਾ ਹੈ। ਜਿਵੇਂ ਕਿ ਪਵਿੱਤਰ ਵਾਕ ਹੈ:–

ਚਰਨ ਕਮਲ ਗੁਰ ਕੇ ਜਪਤ, ਜਪਿ ਜਪਿ ਹਉ ਜੀਵਾ॥
ਪਾਰਬ੍ਰਹਮ, ਆਰਾਧਤੇ, ਮੁਖਿ ਅੰਮ੍ਰਿਤ, ਪੀਵਾ ॥

[ਪੰਨਾ ੯੧੫

ਜਦੋਂ ਤਕ ਬਿਰਤੀ ਮਨੋ-ਸੰਕਲਪਾਂ-ਵਿਕਲਪਾਂ, ਮਨੋਰੰਜਨ ਖੇਡਾਂ ਅਤੇ ਵਿਹਲੀਆਂ ਉਧੇੜ ਬੁਣਾਂ ਵਿਚੋਂ ਉਖੜ ਕੇ ਇਕ ਜੋਤਿ ਸਰੂਪ ਧਿਆਨ ਵਿਚ ਲਿਵਲੀਨ ਨਹੀਂ ਹੁੰਦੀ ਉਦੋਂ ਤਕ ਪ੍ਰੀਤ-ਰੀਤ ਦਾ ਨਿਰੰਤਰ ਵਸਣਾ ਕਠਨ ਹੈ। ਅਸਲ ਵਿਚ ਜੀਵ ਦੀ ਬੁਧੀ ਨੂੰ ਆਸ ਅੰਦੇਸ਼ਾਂ ਅਤੇ ਤ੍ਰਿਸ਼ਨਾ ਚਿਮੜੀ ਹੋਈ ਹੈ ਜਿਸ ਕਾਰਨ ਜੀਵ '੧ਓ' ਦਾ ਚਿੰਤਨ ਨਹੀਂ ਕਰ ਸਕਦਾ, ਇਸ ਲਈ ਮਨ ਦੀ ਤਪਸ਼ ਨਹੀਂ ਮਿਟ ਸਕਦੀ। ਜੀਵ ਰੂਪ ਜਗਿਆਸੂ ਭਾਵੇਂ ਚੰਦਨ, ਚੰਦਰਮਾ ਅਤੇ ਠੰਢੀ ਰੁਤ ਵਿਚ ਵਸਦਾ ਹੋਵੇ ਪਰ ਇਸ ਨਾਲ ਮਨ ਦੀ ਜਲਨ ਨਹੀਂ ਮਿਅ ਸਕਦੀ। ਸੀਤਲਤਾ ਭਾਵ (ਮਾਨਸਿਕ ਸ਼ਾਂਤੀ) ਪ੍ਰਾਪਤ ਕਰਨ ਦੀ ਇਕੋ ਇਕ ਜੁਗਤੀ ਹੈ, ਨਾਮ ਦਾ ਜਾਪ:--

ਸੀਤਲ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥

ਪ੍ਰਭੂ ਸੰਤਾਂ ਕੋਲ ਕੀਰਤਨ (ਹਰਿ ਰਸ) ਦੀ ਸੀਤਲਤਾ ਹੈ। ਇਹੋ ਹੀ ਉਨ੍ਹਾਂ ਲਈ ਆਸਰਾ ਅਤੇ ਕਥਾ ਕਹਾਣੀ ਹੈ। ਇਸੇ ਨਾਲ ਹੀ ਆਪਣੀਆਂ ਕੁਲਾਂ ਦਾ ਉਧਾਰ ਕਰਦੇ ਹਨ। ਇਸੇ ਲਈ ਤੀਰਥ

ਇਸ਼ਨਾਨਾਂ, ਦਾਨਾਂ ਅਤੇ ਸੰਜਮਾਂ ਨੂੰ ਨਿਰਾਰਥ ਸਮਝ ਕੇ ਚਰਨ ਕਮਲਾਂ ਦੀ ਪ੍ਰੀਤ ਨੂੰ ਉਘੇੜਿਆ ਗਿਆ ਹੈ ਜਿਸ ਦੀ ਸ਼ੋਭਾ ਕਲਮ ਰਾਹੀਂ ਨਹੀਂ ਹੋ ਸਕਦੀ। ਜਿਹੜਾ ਇਸ ਪ੍ਰੀਤ ਨੂੰ ਮਾਣਦਾ ਹੈ ਉਹ ਹੀ ਜਾਣਦਾ ਹੈ:-

**(ੳ) ਕਬੀਰ ਚਰਨ ਕਮਲ ਕੀ ਮਉਜ ਕੋ,**
**ਕਹਿ ਕੈਸੇ ਉਨਮਾਨੁ॥**
**ਕਹਿਬੇ ਕਉ ਸੋਭਾ ਨਹੀ,**
**ਦੇਖਾ ਹੀ ਪਰਵਾਨੁ ॥** [ਪੰਨਾ ੧੩੭੦

**(ਅ) ਕਬੀਰ ਦੇਖਿ ਕੈ ਕਿਹ ਕਹਉ,**
**ਕਹੇ ਨ ਕੋ ਪਤਿਆਇ॥**
**ਹਰਿ ਜੈਸਾ ਤੈਸਾ ਉਹੀ,**
**ਰਹਉ ਹਰਖਿ ਗੁਨ ਗਾਇ॥** [ਪੰਨਾ ੧੩੭੧

## *(ਅ) ਗੁਰ-ਪਰਮੇਸ਼ਰ*

ਪੁਰਾਤਨ ਆਤਮਿਕ ਖੋਜੀਆਂ ਅਤੇ ਰਿਸ਼ੀਆਂ ਨੇ ਲੋਕਾਂ ਦੇ ਸਾਹਮਣੇ ਇਕ ਤੱਤ ਗਿਆਨ ਦੀ ਗਲ ਰਖੀ ਸੀ ਕਿ 'ਏਕੋ ਬ੍ਰਹਮ, ਦੁਤੀਆ ਨਾਸਤੀ' ਪਰ ਬ੍ਰਹਮ ਪ੍ਰਾਪਤੀ ਦੇ ਸਾਧਨ ਜੋ ਉਨ੍ਹਾਂ ਸੰਸਾਰ ਵਿਚ ਪ੍ਰਗਟਾਏ ਉਹ ਹਠ ਧਰਮ ਵਾਲੇ ਸਨ ਜਿਵੇਂ ਕਿ ਜੰਗਲਾਂ ਦਾ ਵਾਸੀ ਬਨਣਾ, ਭਿਖਿਆ ਮੰਗ ਕੇ ਉਦਰ ਪੂਰਤੀ ਕਰਨੀ, ਗ੍ਰਿਹਸਤ ਦਾ ਤਿਆਗਣਾ, ਤਪ ਸਾਧਣੇ, ਵਰਤ ਰਖਣੇ, ਜਗਰਾਤੇ ਕਰਨੇ ਆਦਿ। ਜਦੋਂ ਗੁਰਮਤਿ ਪ੍ਰੇਮਾ-ਭਗਤੀ ਦੀ ਲਹਿਰ ਨੇ ਪਰਵੇਸ਼ ਕੀਤਾ ਤਾਂ ਲੋਕਾਂ ਨੂੰ ਸੋਝੀ ਆਈ ਕਿ ਉਹ ਪਰਮਾਤਮਾ ਕਿਸੇ ਇਕ ਮਿਥੀ ਹੋਈ ਥਾਂ ਤੇ

ਨਹੀਂ ਸਗੋਂ ਸਰਬ-ਵਿਆਪਕ ਹੈ। ਇਸ ਲਈ ਉਪਰੋਕਤ ਫੋਕਟ ਕਰਮਾਂ ਨਾਲ ਪ੍ਰਭੂ-ਦਰਸ਼ਨਾਂ ਦੀ ਲਖਤਾ ਨਹੀਂ ਹੋ ਸਕਦੀ। ਇਸ ਵਾਰ ਦੇ ਮੁਢਲੇ ਸਲੋਕ ਵਿਚ ਪਰਮ ਸ਼ਕਤੀ ਦੀ ਵਡਿਆਈ 'ਆਦਿ ਪੂਰਨ ਮਧਿ ਪੂਰਨ ਜਿਸ ਨੂੰ ਅਧਿਆਤਮਿਕ ਖੇਤਰ ਵਿਚ ਜੋਤਿ ਦਾ ਨਾਉ ਦਿਤਾ ਜਾਂਦਾ ਹੈ ਉਹ ਅਦਿਸ ਹੈ ਭਾਵ ਉਹ ਇਨ੍ਹਾਂ ਸਥੂਲ ਅੱਖਾਂ ਦੇ ਵੇਖਣ ਦਾ ਵਿਸ਼ਾ ਨਹੀਂ। ਸੋ ਮਨੁੱਖੀ ਜੀਵਨ ਵਿਚ ਜੋਤਿ ਦਰਸ਼ਨਾ ਦੀ ਦ੍ਰਿੜਤਾ ਕਰਵਾਉਣ ਲਈ ਅਕਾਲਪੁਰਖ ਜੀ ਨੇ ਆਪਣਾ ਸਰੂਪ ਵਟਾਇਆ ਭਾਵ ਸ਼ਬਦ ਜੋਤਿ ਗੁਰੂ ਰੂਪ ਵਿਚ ਆਪਣਾ ਆਪ ਪ੍ਰਕਾਸ਼ਮਾਨ ਕੀਤਾ ਜਿਵੇਂ ਕਿ ਗੁਰੂ ਨਾਨਕ ਦੇਵ ਜੀ ਨੇ ਮਲਾਰ ਰਾਗ ਵਿਚ ਅੰਕਿਤ ਕੀਤਾ ਹੈ:–

**ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ ॥**

[ਪੰਨਾ ੧੨੭੯

ਇਸੇ ਸਚੀ ਭਾਵਨਾ ਅਨੁਸਾਰ ਹੀ ਪੰਚਮ ਪਾਤਸ਼ਾਹ ਜੀ ਨੇ ਇਸ ਵਾਰ ਦੀ ੧੯ਵੀਂ ਪਉੜੀ ਅਤੇ ਸਲੋਕਾਂ ਵਿਚ ਸਤਿਗੁਰੂ ਜੀ ਦੀ ਮਹਿਮਾ ਦਾ ਵਰਨਣ ਕੀਤਾ ਹੈ:--

**ਸਲੋਕ॥ ਗੁਰ ਗੋਬਿੰਦ ਗੋਪਾਲ ਗੁਰ,**
**ਗੁਰ ਪੂਰਨ ਨਾਰਾਇਣਹ ॥**
**ਗੁਰ ਦਇਆਲ ਸਮਰਥ ਗੁਰ,**
**ਗੁਰ, ਨਾਨਕ, ਪਤਿਤ ਉਧਾਰਣਹ ॥੧॥**
**ਭਉਜਲੁ ਬਿਖਮੁ ਅਸਗਾਹੁ ਗੁਰ ਬੋਹਿਥੈ ਤਾਰਿਅਮੁ**

ਨਾਨਕ, ਪ੍ਰਭ ਕਰੀਮ,
ਸਤਿਗੁਰ ਚਰਣੀ ਲਗਿਆ ॥੨॥
ਪਉੜੀ- ਧਨੁ ਧੰਨੁ ਗੁਰ ਦੇਵ, ਜਿਸੁ ਸੰਗਿ ਹਰਿ ਜਪੇ॥
ਗੁਰ ਕ੍ਰਿਪਾਲ ਜਬ ਭਏ, ਤ ਅਵਗੁਣ ਸਭਿ ਛਪੇ ॥
ਪਾਰਬ੍ਰਹਮ ਗੁਰਦੇਵ, ਨੀਚਹੁ ਉਚ ਥਪੇ ॥
ਕਾਟਿ ਸਿਲਕ ਦੁਖ ਮਾਇਆ, ਕਰਿ ਲੀਨੇ ਅਪ ਦਸੇ॥
ਗੁਣ ਗਾਏ ਬੇਅੰਤ, ਰਸਨਾ ਹਰਿ ਜਸੇ ॥ ੧੯ ॥

ਉਪਰੋਕਤ ਸਲੋਕ ਵਿਚ ਗੁਰੂ ਨੂੰ ਗੋਬਿੰਦ, ਗੋਪਾਲ, ਨਾਰਾਇਣ, ਦਇਆਲ, ਸਮਰਥ ਅਤੇ ਪਤਿਤ-ਉਧਾਰਨ ਆਖਿਆ ਗਿਆ ਹੈ ਪਰ ਇਹ ਸਭ ਸ਼ਬਦ ਗੁਰੂ ਦੀ ਉਪਮਾ ਹੈ। ਸਿਖ ਧਰਮ ਵਿਚ ਦੇਹਧਾਰੀ ਗੁਰੂ ਨੂੰ ਨਾ ਪਹਿਲਾਂ ਕੋਈ ਥਾਂ ਦਿਤੀ ਗਈ ਸੀ ਤੇ ਨ ਹੁਣ ਹੀ ਦਿਤੀ ਜਾਂਦੀ ਹੈ ਕਿਉਂਕਿ ਦੇਹ ਨਾਸ਼ਵੰਤ ਹੈ ਅਤੇ ਗੁਰੂ ਅਮਰ ਹੈ। ਇਸੇ ਲਈ ਗੁਰਬਾਣੀ ਵਿਚ ਕਿਸੇ ਗੁਰ ਵਿਅਕਤੀ ਨੇ ਆਪਣੇ ਨਾਮ ਨਾਲ 'ਗੁਰੂ' ਪਦ ਦੀ ਵਰਤੋਂ ਨਹੀਂ ਕੀਤੀ ਸਗੋਂ ਦਾਸ, ਜਨ, ਸੇਵਕ ਨੀਚ ਆਦਿ ਨਿਮਰਤਾ ਭਰਪੂਰ ਸ਼ਬਦ ਵਰਤੇ ਹਨ। ਗੁਰੂ ਨਾਨਕ ਦੇਵ ਜੀ ਨੇ 'ਸ਼ਬਦ ਗੁਰੂ ਸੁਰਤਿ ਧੁਨਿ ਚੇਲਾ' ਆਖ ਕੇ ਗੁਰੂ ਸੰਬੰਧੀ ਸਾਰੇ ਹੀ ਭਰਮ ਭੇਦਾਂ ਨੂੰ ਮਿਟਾ ਦਿਤਾ ਹੈ। ਗੁਰੂ ਅਰਜਨ ਦੇਵ ਜੀ ਨੇ ਥਾਂ ਥਾਂ ਗੁਰੂ ਨੂੰ ਪਰਮੇਸ਼ਰ ਰੂਪ ਜਾਣ ਕੇ ਸਿਫਤਾਂ ਕੀਤੀਆਂ ਹਨ, ਜਿਵੇਂ:-

੧. ਦਰਸਨੁ ਭੇਟਤ ਪਾਪ ਸਭਿ ਨਾਸਹਿ,

ਹਰਿ ਸਿਉ ਦੇਇ ਮਿਲਾਈ ॥੧॥
ਮੇਰਾ ਗੁਰੁ ਪਰਮੇਸਰੁ ਸੁਖਦਾਈ ॥
ਪਾਰਬ੍ਰਹਮ ਕਾ ਨਾਮੁ ਦ੍ਰਿੜਾਏ,
ਅੰਤੇ ਹੋਇ ਸਖਾਈ ॥ [ਪੰਨਾ ੬੧੫

੨. ਗੁਰ ਕੀ ਮਹਿਮਾ ਕਿਆ ਕਹਾ,
ਗੁਰੁ ਬਿਬੇਕ ਸਤ ਸਰੁ॥
ਓਹੁ ਆਦਿ ਜੁਗਾਦੀ ਜੁਗਹ ਜੁਗੁ,
ਪੂਰਾ ਪਰਮੇਸਰੁ ॥ [ਪੰਨਾ ੩੯੭

ਸ੍ਰੀ ਗੁਰੂ ਰਾਮਦਾਸ ਜੀ ਨੇ 'ਸਤਿਗੁਰੂ ਨੂੰ ਅਬਿਨਾਸ਼ੀ ਪੁਰਖੁ ਆਖ ਕੇ ਦੇਹਧਾਰੀ ਗੁਰੂ ਦੀ ਪਰਚਲਤ ਕਹਾਣੀ ਦਾ ਭੋਗ ਹੀ ਪਾ ਦਿੱਤਾ ਹੈ:-

ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ॥
ਓਹ ਅਬਿਨਾਸੀ ਪੁਰਖੁ ਹੈ,
ਸਭ ਮਹਿ ਰਹਿਆ ਸਮਾਇ ॥ [ਪੰਨਾ ੭੫੯

ਜਿਦਾਂ ਅਕਾਲ ਪੁਰਖ ਦਾ ਬਿਰਦ ਹੈ ਉਦਾਂ ਹੀ ਸਤਿਗੁਰੂ ਦਾ ਬਿਰਦ ਹੈ। ਦੋਹਾਂ ਦੇ ਸਰੂਪ ਅਤੇ ਗੁਣਾਂ ਵਿਚ ਕੋਈ ਭਿੰਨ ਭੇਦ ਨਹੀਂ। ਸਤਿਗੁਰੂ ਦਾਤਾ ਹੈ, ਮਨੂਰ ਤੋਂ ਕੰਚਨ ਕਰਨ ਵਾਲਾ, ਰਾਖਸ਼ਾਂ ਤੋਂ ਦੇਵਤੇ ਬਣਾਉਣ ਵਾਲਾ, ਭੁਲਿਆਂ ਨੂੰ ਸਿਧੇ ਰਾਹ ਪਾਉਣ ਵਾਲਾ, ਦੁਖ ਭੰਜਨ ਤੇ ਮੁਇਆਂ ਨੂੰ ਜਿਵਾਉਣ ਵਾਲਾ ਹੈ। ਅਕ੍ਰਿਤਘਣਾਂ ਨੂੰ ਪਾਲਣ ਵਾਲਾ, ਬੇਮੁਹਤਾਜ ਹੈ, ਉਸ ਦਾ ਸਚਾ ਸਾਜ ਹੈ। ਉਹ ਸਭਨਾਂ ਜੀਆਂ

ਦਾ ਦਾਤਾ ਅਤੇ ਪੁਰਖ ਬਿਧਾਤਾ ਹੈ। ਸਤਿਗੁਰੂ ਦੀ ਵਡਿਆਈ ਸਭ ਥਾਵਾਂ ਤੇ ਵਿਸਤ੍ਰਿਤ ਹੈ। ਉਹ ਨਿਤਾਣਿਆਂ ਦਾ ਤਾਣ, ਨਿਮਾਣਿਆਂ ਦਾ ਮਾਣ, ਨਿਓਟਿਆਂ ਦੀ ਓਟ, ਨਿਗਤਿਆਂ ਦੀ ਗਤਿ ਕਰਨਹਾਰਾ, ਨਿਪਤਿਆਂ ਦੀ ਪਤ ਰਖਣ ਵਾਲਾ ਅਤੇ ਜੀਅ ਦਾਨ ਦੇਣ ਵਾਲਾ ਬ੍ਰਹਮਗਿਆਨੀ ਹੈ। ਇਸੇ ਲਈ ਪੰਚਮ ਪਾਤਸ਼ਾਹ, ਗੁਰ ਜੋਤਿ ਦੀ ਮਹਿਮਾ ਕਰਦੇ ਰਜਦੇ ਨਹੀਂ:-

ਗੁਰੁ ਸਮਰਥੁ ਅਪਾਰੁ ਗੁਰੁ, ਵਡਭਾਗੀ ਦਰਸਨੁ ਹੋਇ॥
ਗੁਰੁ ਅਗੋਚਰੁ ਨਿਰਮਲਾ,
ਗੁਰ ਜੇਵਡੁ ਅਵਰੁ ਨ ਕੋਇ ॥
ਗੁਰੁ ਕਰਤਾ, ਗੁਰੁ ਕਰਣਹਾਰੁ, ਗੁਰਮੁਖਿ ਸਚੀ ਸੋਇ॥
ਗੁਰੁ ਤੇ ਬਾਹਰਿ ਕਿਛੁ ਨਹੀ,
ਗੁਰ ਕੀਤਾ ਲੋੜੇ ਸੁ ਹੋਇ ॥ ੨ ॥
ਗੁਰੁ ਤੀਰਥੁ ਗੁਰੁ ਪਾਰਜਾਤੁ,
ਗੁਰੁ ਮਨਸਾ ਪੂਰਣਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ, ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ,
ਗੁਰੁ ਊਚਾ ਅਗਮ ਅਪਾਰੁ॥
ਗੁਰ ਕੀ ਮਹਿਮਾ ਅਗਮ ਹੈ,
ਕਿਆ ਕਥੇ ਕਥਨਹਾਰੁ॥ ੩ ॥ [ਪੰਨਾ ੫੨

ਗੁਰੂ ਅਤੇ ਅਕਾਲ ਪੁਰਖੁ ਜੀ ਦੇ ਮੰਡਲ ਵਿਚ ਕੋਈ ਭਿੰਨ ਭੇਦ

ਨਹੀਂ ਕਿਉਂਕਿ 'ਪਾਰਬ੍ਰਹਮ ਗੁਰ ਨਾਹੀ ਭੇਦ' ਵਾਲਾ ਅਟਲ ਸਿਧਾਂਤ ਸਾਡੇ ਸਾਹਮਣੇ ਹੈ। ਸਤਿਗੁਰੁ ਦੇਉ ਪ੍ਰਤਖਿ ਹਰਿ ਮੂਰਤਿ ਹੈ ਜੋ ਅੰਮ੍ਰਿਤ ਬਚਨ ਸੁਣਾਉਂਦਾ ਹੈ। ਅਕਾਲ ਪੁਰਖ ਨਿਰਾਕਾਰ ਤਿੰਨਾਂ ਗੁਣਾਂ ਤੋਂ ਪਰੇ 'ਅਗਾਧੇ ਅਬਾਧੇ ਅਨੰਦੀ ਸਰੂਪੇ' ਹੈ। ਪੂਰਨ ਜੋਤਿ, ਸਤ ਮਾਤਰ, ਚਿੰਤਨ ਮਾਤਰ, ਅਤੇ ਅਨੰਦ ਮਾਤਰ ਹੈ। ਪੂਰਨ ਜੋਤਿ ਵਿਚ ਗੁਰਿਆਈ ਦਾ ਬਿਰਦ ਰਖਣ ਲਈ ਸਰਗੁਣ ਰੂਪ ਵਿਚ ਦ੍ਰਿਸ਼ਟਮਾਨ ਸੰਸਾਰ ਨੂੰ ਪ੍ਰਗਟਾਉਣ ਲਈ ਹੁਣ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ਬਦ ਰੂਪ ਵਿਚ ਆਕੇ ਗੁਰਗਦੀ ਦੇ ਸਿੰਘਾਸਣ ਤੇ ਸੁਸ਼ੋਭਤ ਹੋ ਰਹੇ ਹਨ। ਗੁਰੂ ਪਹਿਲਾਂ ਵੀ ਸਰੀਰਧਾਰੀ ਨਹੀਂ ਸੀ ਹੁਣ ਵੀ ਦੇਹਧਾਰੀ ਨਹੀਂ ਹੈ, ਪਰ ਸਰੀਰ ਦਾ ਮਾਲਕ ਹੋਣ ਕਰਕੇ ਓਤ ਪੋਤਿ ਹੋ ਕੇ ਵਰਤ ਰਿਹਾ ਹੈ। ਜੀਵ ਰੂਪੀ ਗੁਰਸਿਖ ਨੂੰ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਦਾ ਉਪਦੇਸ਼ ਦੇਕੇ ਵਿਗਸਿਤ ਹੋ ਰਿਹਾ ਹੈ। ਉਹ ਸਦਾ ਹੀ ਮਿਠ ਬੋਲੜਾ ਸਜਣ, ਸਭਨਾ ਦਾ ਮਿੱਤਰ ਹੈ, ਕਿਸੇ ਦਾ ਦਿਲ ਨਹੀਂ ਦੁਖਾਉਂਦਾ ਕਿਉਂਕਿ ਜੀਵ ਉਸ ਦਾ ਰੂਪ ਜੋ ਹੋਇਆ। ਸੰਸਾਰੀ ਪੁਰਸ਼ ਆਪਣੇ ਤੋਂ ਨਿਰਬਲ ਉਤੇ ਜੋ ਕੋਈ ਭਲਾਈ* ਕਰ ਦੇਵੇ ਤਾਂ ਉਸ ਨੂੰ ਦਿਲੋਂ ਨਹੀਂ ਵਿਸਾਰਦਾ ਪਰ ਸਤਿਗੁਰ ਸਚਾ ਪਾਤਸ਼ਾਹ ਸਿਰਿ ਸ਼ਾਹਾ

---

* ੧. ਜੇ ਕੋ ਏਕ ਕਰੈ ਚੰਗਿਆਈ, ਮਨਿ ਚਿਤਿ ਬਹੁਤੁ ਬਫਾਵੈ॥
ਏਤੇ ਗੁਣ ਏਤੀਆ ਚੰਗਿਆਈਆ, ਦੇਇ ਨ ਪਛੋਤਾਵੈ॥ [ਪੰਨਾ ੧੩੨੮
੨. ਅਉਗਣ ਕੋ ਨ ਚਿਤਾਰਦਾ, ਗਲ ਸੇਤੀ ਲਾਇਕ॥

ਦੇ ਸ਼ਾਹ, ਅਨੇਕਾਂ ਗੁਣ ਤੇ ਚੰਗਿਆਈਆਂ ਬਖਸ਼ ਕੇ ਚਿਤਾਰਦਾ ਹੀ ਨਹੀਂ ਹੈ। ਇਸੇ ਪ੍ਰਕਾਰ ਗੁਰ ਪਰਮੇਸੁਰ ਦੇ ਹੋਰ ਬੇਅੰਤ ਗੁਣ ਹਨ ਜਿਹੜੇ ਜੀਭ ਤੋਂ ਕਥੇ ਨਹੀਂ ਜਾ ਸਕਦੇ ਅਤੇ ਕਲਮ ਤੋਂ ਲਿਖੇ ਨਹੀਂ ਜਾ ਸਕਦੇ। ਅਜਿਹੇ ਪਰਮੇਸ਼ਰ ਅਗੇ ਅਰਦਾਸ ਕਰਨੀ ਸ਼ੋਭਦੀ ਹੈ। ਜਿਸ ਨੇ ਸਾਨੂੰ ਭਿਖਾਰੀ ਬਣਾਕੇ ਦਾਨ ਮੰਗਣ ਦੀ ਜਾਚ ਸਿਖਾਈ ਹੈ। ਇਉਂ ਉਸ ਪ੍ਰਭੂ ਦੀ ਬੇਅੰਤਤਾ ਨੂੰ ਵਰਨਣ ਕਰਦੇ ਹੋਏ ਇਸ ਵਾਰ ਦੀ ਸਮਾਪਤੀ ਕਰ ਦਿਤੀ ਗਈ ਹੈ:–

**ਪ੍ਰਭੁ ਦਇਆਲ ਬੇਅੰਤ, ਪੂਰਨ ਇਕੁ ਏਹੁ॥**
**ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ ॥**
**ਆਪਿ ਕਰਹੁ ਪ੍ਰਭ ਦਾਨੁ, ਆਪੇ ਆਪਿ ਲੇਹੁ ॥**
**ਆਵਣ ਜਾਣਾ ਹੁਕਮ ਸਭੁ, ਨਿਹਚਲੁ ਤੁਧੁ ਥੇਹੁ॥**
**ਨਾਨਕੁ, ਮੰਗੈ ਦਾਨੁ, ਕਰਿ ਕਿਰਪਾ ਨਾਮ ਦੇਹੁ॥**

ਸੋ, ਤੱਤ ਵਿਚਾਰ ਇਹ ਹੈ:–

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ,**
**ਇਕ ਵਸਤੁ ਅਨੂਪ ਦਿਖਾਈ ॥**
**ਗੁਰ ਗੋਵਿੰਦੁ, ਗੋਵਿੰਦ ਗੁਰੂ ਹੈ,**
**ਨਾਨਕ ਭੇਦੁ ਨ ਭਾਈ ॥** [ਪੰਨਾ ੪੪੨



# ਜੈਤਸਰੀ ਮਹਲਾ ੫, ਵਾਰ ਸਲੋਕਾਂ ਨਾਲਿ

ੴ ਸਤਿਗੁਰ ਪ੍ਰਸਾਦਿ ॥

**ਸਲੋਕ ॥ ਆਦਿ ਪੂਰਨ, ਮਧਿ ਪੂਰਨ, ਅੰਤਿ ਪੂਰਨ ਪਰਮੇਸੁਰਹ ॥ ਸਿਮਰੰਤਿ ਸੰਤ, ਸਰਬਤ੍ਰ ਰਮਣੰ, ਨਾਨਕ ਅਘ ਨਾਸਨ ਜਗਦੀਸੁਰਹ ॥੧॥ ਪੇਖਨ, ਸੁਨਨ, ਸੁਨਾਵਨੋ, ਮਨ ਮਹਿ ਦ੍ਰਿੜੀਐ, ਸਾਚੁ ॥ ਪੂਰਿ ਰਹਿਓ ਸਰਬਤ੍ਰ ਮੈ, ਨਾਨਕ, ਹਰਿ ਰੰਗਿ ਰਾਚੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਮੈਂ, ਨਹੀਂ।

**ਫੁਟਕਲ:** ਪਰਮੇਸੁਰਹ, ਜਗਦੀਸੁਰਹ ਦਾ ਉਚਾਰਨ ਪਰਮੇਸਰਾ, ਜਗਦੀਸਰਾ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਆਦਿ=ਸ੍ਰਿਸ਼ਟੀ ਦੇ ਆਰੰਭ ਵਿਚ। ਪੂਰਨ=ਵਿਆਪਕ 'ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥ (ਪੰ. ੨੮੯)। ਮਧਿ=ਵਿਚਕਾਰਲੇ ਸਮੇਂ ਵਿਚ। ਅੰਤਿ-ਅੰਤ (ਓੜਕ ਸਮੇਂ) ਵਿਚ। ਸਿਮਰੰਤਿ=ਸਿਮਰਦੇ ਹਨ। ਸਰਬਤ੍ਰ=ਸਭ ਥਾਵਾਂ ਤੇ। ਰਮਣੰ=ਰਮੇ ਹੋਏ, ਵਿਆਪਕ। ਅਘ=ਪਾਪ। ਨਾਸਨ=ਨਾਸ਼ ਕਰਨ ਵਾਲਾ। ਜਗਦੀਸੁਰਹ=ਜਗਤ ਈਸ਼ਵਰ, ਜਗਤ ਦਾ ਮਾਲਕ। ਪੇਖਨ=ਵੇਖਣਾ। ਸੁਨਨ=ਸੁਣਨਾ। ਸੁਨਾਵਨੋ= ਸੁਣਾਉਣਾ। ਮਹਿ=ਵਿਚ। ਦ੍ਰਿੜੀਐ=ਪੱਕਾ ਕਰਨਾ ਚਾਹੀਦਾ ਹੈ। ਸਾਚੁ=ਸਚੁ ਨੂੰ, ਸਦੀਵੀ ਹੋਂਦ

ਵਾਲਾ। ਰੰਗਿ=ਪ੍ਰੇਮ ਵਿਚ। ਰਾਚੁ=ਰਚ ਜਾ, ਲੀਨ ਹੋ ਜਾ।

**ਅਰਥ**– ਪਰਮੇਸ਼ਰ ਹੀ (ਸ੍ਰਿਸ਼ਟੀ ਦੇ) ਆਰੰਭ ਵਿਚ ਵਿਆਪਕ ਸੀ, ਵਿਚਕਾਰਲੇ ਸਮੇਂ ਵਿਚ (ਭਾਵ ਹੁਣ ਵੀ) ਵਿਆਪਕ ਹੈ ਅਤੇ ਅੰਤ ਵਿਚ (ਭਾਵ ਸ੍ਰਿਸ਼ਟੀ ਦੇ ਮੁਕ ਜਾਣ ਤੇ ਵੀ ਸਰਬ) ਵਿਆਪਕ ਰਹੇਗਾ। (ਅਜਿਹੇ) ਸਰਬ ਵਿਆਪੀ (ਪਰਮੇਸ਼ਰ ਨੂੰ ਉਸ ਦੇ) ਸੰਤ ਸਿਮਰਦੇ ਹਨ ਅਤੇ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਸਾਰੇ) ਜਗਤ ਦਾ ਮਾਲਕ ਹੈ ਅਤੇ ਪਾਪਾਂ ਦੇ ਨਾਸ਼ ਕਰਨ ਵਾਲਾ ਹੈ।੧।

(ਅਜਿਹੇ) ਸਦੀਵੀ ਹੋਂਦ ਵਾਲੇ (ਪਰਮੇਸ਼ਰ ਨੂੰ) ਮਨ ਵਿਚ ਪੱਕਾ ਟਿਕਾ ਕੇ ਰਖਣਾ ਚਾਹੀਦਾ ਹੈ। (ਅੱਖਾਂ ਨਾਲ ਉਸ ਦਾ) ਵੇਖਣਾ (ਭਾਵ ਦਰਸ਼ਨ- ਧਿਆਨ), (ਕੰਨਾਂ ਨਾਲ ਨਾਮ ਦਾ) ਸੁਣਨਾ (ਅਤੇ ਰਸਨਾ ਦੁਆਰਾ ਹੋਰਨਾਂ ਨੂੰ ਨਾਮ) ਸੁਣਾਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜਗਤ ਦਾ ਮਾਲਕ) ਸਭ ਥਾਵਾਂ ਤੇ ਪਸਰਿਆ ਹੋਇਆ ਹੈ- 'ਪੂਰਨ ਪੂਰਿ ਰਹਿਓ ਦਇਆਲ' (ਇਸ ਲਈ ਹੇ ਜੀਵ! ਤੂੰ ਵੀ ਉਸ) ਹਰੀ ਦੇ ਪ੍ਰੇਮ ਵਿਚ ਲੀਨ ਹੋ ਜਾ।੨।

**ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ, ਸਭ ਅੰਤਰਿ ਸੋਈ ॥ ਕਰਣ ਕਾਰਣ ਸਮਰਥ ਪ੍ਰਭੁ, ਜੋ ਕਰੇ ਸੁ ਹੋਈ ॥ ਖਿਨ ਮਹਿ ਥਾਪਿ ਉਥਾਪਦਾ, ਤਿਸੁ ਬਿਨੁ ਨਹੀ ਕੋਈ ॥ ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ॥ ਜਿਸੁ ਆਪਿ ਬੁਝਾਏ ਸੋ ਬੁਝਸੀ, ਨਿਰਮਲ ਜਨੁ ਸੋਈ॥੧॥**

**ਪਦ ਅਰਥ** : ਨਿਰੰਜਨੁ=ਮਾਇਆ ਤੋਂ ਨਿਰਲੇਪ। ਅੰਤਰਿ=

ਅੰਦਰ, ਹਿਰਦੇ ਵਿਚ। ਕਰਣ ਕਾਰਣ=ਕਾਰਣਾਂ ਦੇ ਕਰਨ ਵਾਲਾ, ਭਾਵ ਕਰਤਾ ਪੁਰਖ। ਸਮਰਥ=ਸ਼ਕਤੀਵਾਨ। ਖਿਨ=ਛਿਨ, ਥੋੜਾ ਜਿਹਾ ਸਮਾਂ। ਥਾਪਿ=ਬਣਾ ਕੇ, ਪੈਦਾ ਕਰਕੇ। ਉਥਾਪਦਾ=ਢਾਹੁੰਦਾ,ਨਾਸ਼ ਕਰ ਦੇਂਦਾ ਹੈ। ਖੰਡ=ਧਰਤੀ ਦੇ ਹਿੱਸੇ। ਬ੍ਰਹਮੰਡ=ਬ੍ਰਹਮ ਦਾ ਆਂਡਾ, ਗੋਲਾਕਾਰ ਜਗਤ। ਪਾਤਾਲ=ਧਰਤੀ ਦੇ ਹੇਠਾਂ ਧਰਤੀ। ਦੀਪ=ਟਾਪੂ, ਜਜ਼ੀਰੇ। ਲੋਈ= ਦੁਨੀਆ,ਲੁਕਾਈ। ਬੁਝਸੀ=ਸਮਝੇਗਾ। ਨਿਰਮਲ= ਪਵਿੱਤਰ। ਜਨੁ=ਪੁਰਸ਼।

**ਅਰਥ**– ਇਕੋ ਹਰੀ (ਜੋ) ਮਾਇਆ ਤੋਂ ਨਿਰਲੇਪ ਹੈ (ਉਸ ਦੇ ਗੁਣਾਂ ਨੂੰ) ਗਾਉਣਾ ਚਾਹੀਦਾ ਹੈ, ਉਹੋ ਹੀ ਸਭ ਦੇ ਅੰਦਰ (ਹਿਰਦਿਆਂ ਵਿਚ ਵਸ ਰਿਹਾ ਹੈ, ਉਹ) ਪ੍ਰਭੂ ਕਾਰਨਾਂ ਦੇ ਬਣਾਉਣ ਵਾਲਾ (ਕਰਤਾ ਪੁਰਖ) ਹੈ ਅਤੇ ਸਰਬ ਸ਼ਕਤੀਮਾਨ ਹੈ, ਜੋ ਕੁਝ ਉਹ ਕਰਨਾ ਚਾਹੇ ਓਹੀ ਕੁਝ ਹੁੰਦਾ ਹੈ। ਇਕ ਛਿਨ ਵਿਚ (ਰਚਨਾ) ਬਣਾ ਕੇ ਨਾਸ਼ ਕਰ ਦੇਂਦਾ ਹੈ, ਉਸ ਤੋਂ ਬਿਨਾ (ਹੋਰ) ਕੋਈ (ਵੀ ਅਜਿਹਾ ਕੰਮ ਨਹੀਂ ਕਰ ਸਕਦਾ)। (ਉਹ) ਧਰਤੀ ਦੇ ਸਭ ਹਿੱਸਿਆਂ ਵਿਚ ਸਾਰੇ ਸੰਸਾਰ ਵਿਚ, ਧਰਤੀ ਦੇ ਹੇਠਾਂ ਧਰਤੀ ਤੇ, ਟਾਪੂਆਂ (ਜਜ਼ੀਰਿਆਂ) ਵਿਚ (ਗਲ ਕੀ) ਸਾਰੀ ਦੁਨੀਆ ਵਿਚ ਵਿਆਪਕ ਹੈ। (ਪਰ ਇਸ ਭੇਦ ਨੂੰ ਹਰੇਕ ਨਹੀਂ ਸਮਝ ਸਕਦਾ) ਜਿਸ ਨੂੰ (ਉਹ ਪ੍ਰਭੂ) ਆਪ ਸਮਝਾਵੇਗਾ (ਕੇਵਲ) ਉਹੋ ਹੀ ਸਮਝੇਗਾ ਅਤੇ ਉਹੋ ਹੀ ਪਵਿਤਰ ਪੁਰਸ਼ ਹੈ।੧।

## ਸਾਰੰਸ਼ ਅਤੇ ਸਿਧਾਂਤ

ਉਹ ਪਰਮੇਸ਼ਰ ਆਦਿ ਜੁਗਾਦਿ ਤੋਂ ਸਰਬ ਵਿਆਪੀ, ਸਭ ਨੂੰ

ਜੀਅ ਦਾਨ ਦੇਣ ਵਾਲਾ, ਸਭ ਨੂੰ ਪਾਲਣ ਤੇ ਸੰਵਾਰਨ ਵਾਲਾ, ਸਭ ਦੇ ਦੁਖ ਸੁਖ ਸੁਣਨ ਤੇ ਸੁਣਾਉਣ ਵਾਲਾ, ਸਾਰੇ ਪਾਪਾਂ ਨੂੰ ਖਿਨ ਵਿਚ ਨਾਸ਼ ਕਰਨ ਵਾਲਾ ਹੈ। ਪ੍ਰਭੂ ਦੇ ਸੰਤ ਸਦਾ ਉਸ ਨੂੰ ਸਿਮਰਦੇ ਅਤੇ ਆਤਮਿਕ ਆਨੰਦ ਮਾਣਦੇ ਹਨ। ਅਜਿਹੇ ਕਰਣ ਕਾਰਣ ਸਮਰਥ ਪ੍ਰਭੂ ਦੀ ਸਿਫਤਿ ਸਾਲਾਹ ਤੇ ਸਿਮਰਨ ਕਰਨ ਵਾਲੀ ਪ੍ਰੇਰਨਾ ਨੂੰ ਪਲੇ ਬਨ੍ਹਣ ਦੀ ਲੋੜ ਹੈ।

ਸਿਖ ਜਗਤ ਵਿਚ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਹੁੰਦਾ ਹੈ, ਜਦੋਂ ਪਾਠ ਵਿਚ ਵਾਰ ਦੇ ਆਰੰਭਕ ਸਲੋਕ 'ਆਦਿ ਪੂਰਨ ਮਧਿ ਪੂਰਨ, ਅੰਤਿ ਪੂਰਨ ਪਰਮੇਸੁਰਹ' ਤੇ ਪੁਜਦਾ ਹੈ ਤਾਂ ਗ੍ਰੰਥੀ ਸਿੰਘ ਤੁਰੰਤ ਆਨੰਦ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਕਰਕੇ, ਅਰਦਾਸਿ ਕਰਕੇ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਂਦਾ ਹੈ ਕਿਉਂਕਿ ਇਸ ਪੰਕਤੀ ਨੂੰ ਪਾਠ ਦਾ ਮਧ ਮੰਨਿਆ ਜਾਂਦਾ ਹੈ।

ਜੇਕਰ ਸਿਧਾਂਤਕ ਪੱਖ ਤੋਂ ਵੇਖੀਏ ਤਾਂ ਉਸ ਪਰਮੇਸਰ ਦਾ ਨਾ ਆਦਿ ਹੈ ਨਾ ਮਧ ਹੈ, ਨਾ ਅੰਤ ਹੈ ਉਹ ਤਾਂ ਬੇਅੰਤ ਹੈ:–

**ਅੰਤ ਨ ਅੰਤਾ ਸਦਾ ਬੇਅੰਤਾ,**
**ਕਹੁ ਨਾਨਕ ਊਚੋ ਊਚਾ ॥** [ਪੰਨਾ ੮੨੧

ਸੋ, 'ਪਾਰਬ੍ਰਹਮ ਗੁਰ ਨਾਹੀ ਭੇਦ' ਦੇ ਪਵਿਤਰ ਵਾਕ ਅਨੁਸਾਰ ਗੁਰੂ ਦਾ ਵੀ ਕੋਈ ਆਦਿ ਮਧ ਅਤੇ ਅੰਤ ਨਹੀਂ ਹੈ। ਹਾਂ ਓਹ ਆਦਿ ਮਧਿ ਅੰਤਿ ਭਾਵ ਹਰ ਸਮੇਂ ਏਕ ਤੋਂ ਅਨੇਕ ਰੂਪ ਵਿਚ ਮੌਜੂਦ ਹੈ। ਇਸ ਸੂਖਸ਼ਮ ਭੇਦ ਨੂੰ ਹਰੇਕ ਜੀਵ ਨਹੀਂ ਸਮਝ ਸਕਦਾ। ਜਿਸ ਨੂੰ ਪ੍ਰਭੂ ਜੀ

ਆਪ ਆਪਣੇ ਸਰੂਪ ਦੀ ਲਖਤਾ ਕਰਾ ਦੇਣ, ਓਹੀ ਸਚਿਆਰ ਸਿਖ ਉਸ ਦੇ 'ਅਨਹਤ ਰੂਪ' ਤੋਂ ਜਾਣੂੰ ਹੋ ਸਕਦਾ ਹੈ। ਗੁਰਵਾਕ ਹਨ:-

**੧. ਸੋ ਬੂਝੈ ਜਿਸੁ ਆਪਿ ਬੁਝਾਏ ॥ [ਪੰਨਾ ੩੬੪**

**੨. ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ॥ [ਪੰਨਾ ੬੪੬**

**ਸਲੋਕ ॥ ਰਚੰਤਿ ਜੀਅ ਰਚਨਾ, ਮਾਤ ਗਰਭ ਅਸਥਾਪਨੰ ॥ ਸਾਸਿ ਸਾਸਿ ਸਿਮਰੰਤਿ, ਨਾਨਕ, ਮਹਾ ਅਗਨਿ ਨ ਬਿਨਾਸਨੰ ॥੧॥ ਮੁਖੁ ਤਲੈ, ਪੈਰ ਉਪਰੇ, ਵਸੰਦੋ ਕੁਹਥੜੈ ਥਾਇ ॥ ਨਾਨਕ, ਸੋ ਧਣੀ ਕਿਉ ਵਿਸਾਰਿਓ, ਉਧਰਹਿ ਜਿਸ ਦੈ ਨਾਇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਥਾਇੰ, ਕਿਉਂ, ਉਧਰਹਿੰ, ਨਾਇੰ, ਜਲਹਿੰ, ਥਾਨਹੁੰ, ਨਾਹਿੰ, ਜਾਸਹਿੰ।

**ਫੁਟਕਲ:** ਕਹੁਥੜੇ ਨੂੰ 'ਕੁ-ਹਥੜੇ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਰਚੰਤਿ=ਰਚਦਾ, ਬਣਾਉਂਦਾ ਹੈ। ਜੀਅ=ਜੀਆਂ ਦੀ ਬਣਤਰ, ਬਣਾਵਟ। ਗਰਭ=ਪੇਟ। ਅਸਥਾਪਨੰ=ਟਿਕਾਉਂਦਾ ਹੈ। ਮਹਾ= ਵਡੀ ਅਗ, ਮਾਤਾ ਦੇ ਪੇਟ ਦੀ, ਜਠਰ ਅਗਨੀ 'ਗਰਭ ਜੋਨਿ ਮਹਿ ਉਰਧ ਤਪੁ ਕਰਤਾ॥ ਤਉ ਜਠਰ ਅਗਨਿ ਮਹਿ ਰਹਤਾ॥'(ਪੰ ੩੩੭)। ਮੁਖੁ=ਮੂੰਹ। ਤਲੈ=ਹੇਠਾਂ ਨੂੰ। ਕੁਹਥੜੈ=ਗੰਦਗੀ

ਵਾਲੇ,ਅਪਵਿਤਰ। ਧਣੀ=ਮਾਲਕ। ਉਧਰਹਿ=ਤਰਦਾ ਹੈਂ, ਮੁਕਤ ਹੋਵੇਂਗਾ। ਨਾਇ=ਨਾਮ ਕਰਕੇ।

**ਅਰਥ**– ਜੀਆਂ ਦੀ ਬਣਤਰ (ਪ੍ਰਭੂ ਆਪ ਹੀ) ਬਣਾਉਂਦਾ ਹੈ ਅਤੇ ਮਾਤਾ ਦੇ ਪੇਟ ਵਿਚ ਟਿਕਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਾਂ ਦੇ ਪੇਟ ਵਿਚ) ਸੁਆਸ ਸੁਆਸ (ਵਾਹਿਗੁਰੂ ਜੀ ਦਾ) ਸਿਮਰਨ ਕਰਨ ਦਾ ਸਦਕਾ (ਜੀਵ ਨੂੰ ਮਾਂ ਦੇ ਪੇਟ ਦੀ) ਵੱਡੀ ਜਠਰ ਅਗਨੀ ਵੀ ਨਾਸ਼ ਨਹੀਂ ਕਰਦੀ।੧।

(ਹੇ ਜੀਵ! ਜਦੋਂ ਤੇਰਾ) ਮੂੰਹ ਹੇਠਾਂ ਤੇ ਪੈਰ ਉਤਾਂਹ (ਉਪਰਲੇ ਪਾਸੇ) ਸਨ, (ਤੂੰ) ਗੰਦਗੀ ਵਾਲੇ ਥਾਂ ਤੇ ਵਸਦਾ ਹੁੰਦਾ ਸੀ, ਨਾਨਕ (ਗੁਰੂ ਜੀ ਜੀਵ ਤੋਂ ਪੁਛਦੇ ਹਨ ਕਿ ਦਸ ਖਾਂ ਤੂੰ) ਉਸ ਮਾਲਕ ਨੂੰ ਕਿਉਂ ਭੁਲਾ ਦਿਤਾ ਹੈ ਜਿਸ ਦੇ ਨਾਮ ਨਾਲ (ਲਗ ਕੇ ਤੂੰ ਇਸ ਸੰਸਾਰ ਤੋਂ ਹੁਣ ਵੀ ਤਰ ਸਕਦਾ ਹੈਂ ਅਤੇ ਅਗੋਂ ਲਈ ਵੀ) ਤਰ ਜਾਵੇਂਗਾ।੨।

**ਪਉੜੀ॥ ਰਕਤੁ ਬਿੰਦੁ ਕਰਿ ਨਿੰਮਿਆ, ਅਗਨਿ ਉਦਰ ਮਝਾਰਿ ॥ ਉਰਧ ਮੁਖੁ, ਕੁਚੀਲ, ਬਿਕਲੁ ਨਰਕਿ ਘੋਰਿ ਗੁਬਾਰਿ ॥ ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਹ ਧਾਰਿ ॥ ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥ ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥੨॥**

**ਪਦ ਅਰਥ**: ਰਕਤੁ=ਮਾਂ ਦੇ ਲਹੂ। ਬਿੰਦੁ=ਪਿਤਾ ਦਾ ਵੀਰਜ।

ਨਿੰਮਿਆ=ਉਗਿਆ, ਮੌਲਿਆ, ਪੁਤਲਾ ਬਣਿਆ। ਉਦਰ=ਪੇਟ। ਮਝਾਰਿ=ਵਿਚਕਾਰ। ਉਰਧੁ=ਉਲਟਾ, ਹੇਠਾਂ ਵਲ ਨੂੰ। ਕੁਚੀਲ=ਗੰਦਾ, ਮੈਲਾ। ਬਿਕਲੁ=ਡਰਾਉਣਾ,ਕਮਜ਼ੋਰ, ਭਿਆਨਕ। ਘੋਰਿ ਗੁਬਾਰਿ=ਘੁੱਪ ਹਨੇਰੇ ਵਿਚ। ਸਿਮਰਤ=ਸਿਮਰਦਿਆਂ। ਨਾ ਜਲਹਿ=ਨਹੀਂ ਸੜੇਂਗਾ। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਉਰ=ਹਿਰਦੇ ਅੰਦਰ। ਧਾਰਿ=ਰਖ। ਬਿਖਮ=ਔਖੇ। ਥਾਨਹੁ=ਥਾਂ ਤੋਂ। ਜਿਨਿ=ਜਿਸ (ਵਾਹਿਗੁਰੂ) ਨੇ। ਤਿਲੁ=ਰਤੀ ਮਾਤਰ ਵੀ।

**ਅਰਥ**– (ਹੇ ਜੀਵ! ਤੂੰ ਮਾਤਾ ਦੇ ਗੰਦੇ) ਲਹੂ (ਅਤੇ ਪਿਤਾ ਦੇ ਗੰਦੇ) ਵੀਰਜ (ਭਾਵ ਇਨ੍ਹਾਂ ਦੋਹਾਂ ਦੇ ਮੇਲ ਕਰਕੇ, ਤੇਰਾ ਮੁਢਲਾ) ਢਾਂਚਾ ਬਣਿਆ, ਜਿਹੜਾ ਕਿ ਮਾਤਾ ਦੇ ਪੇਟ ਦੀ ਅਗਨੀ ਵਿਚਕਾਰ ਪਕਿਆ। ਉਸ ਸਮੇਂ ਤੇਰਾ, ਮੂੰਹ ਹੇਠਾਂ ਨੂੰ, ਮੈਲਾ-ਕੁਚੈਲਾ ਗੰਦਗੀ ਨਾਲ ਲਿਬੜਿਆ ਹੋਇਆ, ਡਰਾਉਣਾ ਅਤੇ ਗਰਭ ਰੂਪੀ ਨਰਕ ਦੇ ਘੁਪ ਹਨੇਰੇ ਵਿਚ ਪਿਆ ਹੋਇਆ ਸੀ। ਹਰੀ ਦਾ ਧਿਆਨ ਕਰਦਿਆਂ, (ਤੂੰ ਉਥੇ ਵਡੀ ਅਗਨੀ ਵਿਚ ਨਹੀਂ ਸੀ ਸੜਿਆ ਅਗੋਂ ਵੀ) ਨਹੀਂ ਸੜੇਂਗਾ। (ਇਸ ਲਈ ਉਸ ਸਿਮਰਨ ਨੂੰ ਹੁਣ ਵੀ ਤੂੰ) ਮਨ ਵਿਚ, ਸਰੀਰ ਵਿਚ ਅਤੇ ਹਿਰਦੇ ਵਿਚ ਟਿਕਾ ਕੇ ਰਖ। ਜਿਸ ਪ੍ਰਭੂ ਨੇ, ਤੈਨੂੰ ਐਨੇ ਔਖੇ ਥਾਂ ਤੋਂ ਬਚਾਇਆ ਹੈ, ਉਸ ਨੂੰ ਥੋੜੇ ਜਿਹੇ ਸਮੇਂ ਲਈ ਵੀ ਨਾ ਭੁਲਾ। (ਇਹ ਗਲ ਨਿਸ਼ਚੇ ਕਰ ਲੈ ਕਿ) ਪ੍ਰਭੂ ਦੇ ਭੁਲਾਉਣ ਨਾਲ (ਜੀਵਨ) ਸੁਖ ਕਦੇ ਵੀ ਨਹੀਂ ਪ੍ਰਾਪਤ ਹੁੰਦਾ (ਜੇ ਭੁਲਾਏਂਗਾ ਤਾਂ ਮਨੁਖਾ) ਜਨਮ ਦੀ ਬਾਜੀ ਹਾਰ ਜਾਵੇਂਗਾ।੨।

## ਸਾਰੰਸ਼ ਅਤੇ ਸਿਧਾਂਤ

ਜੀਵ-ਰਚਨਾ ਪਰਮੇਸ਼ਰ ਦੀ ਅਸਚਰਜ ਕਲਾ ਦਾ ਹੀ ਇਕ ਨਮੂੰਨਾ ਹੈ:-

**ਮਾ ਕੀ ਰਕਤ ਪਿਤਾ ਬਿਦ ਧਾਰਾ ॥**
**ਮੂਰਤਿ ਸੂਰਤਿ ਕਰਿ ਆਪਾਰਾ ॥** [ਪੰਨਾ ੧੦੨੨

ਮੂੰਹ ਹੇਠਾਂ ਵਲ, ਪੈਰ ਉਪਰ ਵਲ ਫਿਰ ਮਹਾ ਅਗਨੀ ਵਿਚ ਵਾਸਾ ਦੇ ਕੇ ਉਥੇ ਰਖਿਆ ਕਰਨੀ, ਫਿਰ ਉਸ ਨਰਕ ਘੋਰ ਵਿਚੋਂ ਬਾਹਰ ਕਢਣਾ, ਕਾਦਰ ਦਾ ਕਿਤਨਾ ਕਮਾਲ ਭਰਿਆ ਕ੍ਰਿਸ਼ਮਾ ਹੈ। ਗੁਰਬਾਣੀ ਵਿਚ ਪਵਿੱਤਰ ਵਾਕ ਹਨ:-

**ਸਾਕਤ ਨਿਰਗੁਣਿਆਰਿਆ, ਆਪਣਾ ਮੂਲੁ ਪਛਾਣੁ ॥**
**ਰਕਤੁ ਬਿੰਦੁ ਕਾ ਇਹੁ ਤਨੋ, ਅਗਨੀ ਪਾਸਿ ਪਿਰਾਣੁ॥**
[ਪੰਨਾ ੬੩

ਪਉੜੀ ਦੁਆਰਾ ਜੀਵ ਨੂੰ ਪ੍ਰਭੂ ਦਾ ਸ਼ੁਕਰਾਨਾ ਕਰਨ ਦੀ ਪ੍ਰੇਰਨਾ ਦਿੱਤੀ ਹੈ। ਇਸ ਸ਼ੁਕਰਾਨੇ ਦਾ ਰੂਪ ਸਿਰਜਣਹਾਰ ਦਾ ਸਿਮਰਨ ਹੈ:–

**੧- ਬਿਖਮ ਥਾਨਹੁ ਜਿਨਿ ਰਖਿਆ**
**ਤਿਸੁ ਤਿਲੁ ਨ ਵਿਸਾਰੁ॥**
**ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦੁ ॥**
**੨- ਤਿਸ ਸਿਉ ਕਿਉ ਮਨ ਰੂਸੀਐ,**
**ਜਿਸਹਿ ਹਮਾਰੀ ਚਿੰਦ ॥** [ਪੰਨਾ ੧੨੫੦

ਸਿਧਾਂਤ ਨਾਮ ਸਿਮਰਨ ਦਾ ਹੈ। ਜੇ ਪ੍ਰਭੂ ਵਿਸਰ ਗਿਆ ਤਾਂ ਕੀ ਹਾਲ ਹੋਵੇਗਾ, ਉਸ ਤੋਂ ਵੀ ਸਾਨੂੰ ਸੁਚੇਤ ਕੀਤਾ ਗਿਆ ਹੈ:-

**੧ ਪ੍ਰਭ ਬਿਸਰਤ ਨਰਕਿ ਮਹਿ ਪਾਇਆ ॥ [ਪੰਨਾ ੧੦੦੫**

**੨ ਹਰਿ ਬਿਸਰਤ ਹੋਵਤ ਇਹ ਹਾਲ ॥ [ਪੰਨਾ ੨੯੯**

**ਸਲੋਕ ॥ ਮਨ ਇਛਾ ਦਾਨ ਕਰਣੰ, ਸਰਬਤ੍ਰ ਆਸਾ ਪੂਰਨਾਹ ॥ ਖੰਡਣੰ ਕਲਿ ਕਲੇਸਹ, ਪ੍ਰਭ ਸਿਮਰਿ ਨਾਨਕ, ਨਹ ਦੂਰਣਹ ॥ ੧ ॥ ਹਭਿ ਰੰਗ ਮਾਣਹਿ ਜਿਸੁ ਸੰਗਿ, ਤੈ ਸਿਉ ਲਾਈਐ ਨੇਹੁ ॥ ਸੋ ਸਹੁ ਬਿੰਦ ਨ ਵਿਸਰਉ, ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਲੇਸਹੰ, ਨਹੰ, ਮਾਣਹਿੰ, ਨੇਂਹੁ, ਜਾਹਿੰ।

**ਬਿੰਦੀ ਰਹਿਤ:** ਵਿਸਰਉ। 'ਦੇਹੁ' ਨੂੰ 'ਦੇਹੋ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਇਛਾ=ਮਰਜ਼ੀ, ਚਾਹਨਾ ਅਨੁਸਾਰ। ਕਰਣੰ=ਕਰਦਾ, ਦੇਂਦਾ ਹੈ। ਆਸਾ=ਪ੍ਰਾਪਤੀ ਦੀ ਇਛਾ, ਉਮੈਦ। ਪੂਰਨਾਹ=ਪੂਰੀਆਂ ਕਰਦਾ ਹੈ। ਖੰਡਣੰ=ਨਾਸ਼ ਕਰਦਾ ਹੈ। ਕਲਿ=ਕਲਪਣਾ, ਝਗੜੇ। ਕਲੇਸਹ=ਦੁਖ। ਦੂਰਣਹ=ਦੂਰ। ਹਭਿ=ਸਾਰੇ। ਰੰਗ=ਮੌਜਾਂ-ਮੇਲੇ। ਮਾਣਹਿ=ਭੋਗਦਾ ਹੈਂ। ਨੇਹੁ=ਪਿਆਰ। ਸਹੁ=ਪਤੀ, ਮਾਲਕ। ਬਿੰਦ=ਰਤੀ ਭਰ ਵੀ। ਵਿਸਰਉ=ਵਿਸਰ ਜਾਏ। ਦੇਹੁ=ਸਰੀਰ।

**ਅਰਥ ਸਲੋਕ--** ਪ੍ਰਭੂ ਆਪਣੀ ਮਨ ਮਰਜ਼ੀ ਅਨੁਸਾਰ ਸਭ

ਜੀਆਂ ਨੂੰ ਦਾਨ ਦੇਂਦਾ ਹੈ ਅਤੇ ਸਭ ਦੀਆਂ ਆਸਾਂ ਪੂਰੀਆਂ ਕਰਦਾ ਹੈ ਉਹ ਕਲਪਣਾ ਤੇ ਦੁਖਾਂ ਨੂੰ ਨਾਸ਼ ਕਰਦਾ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ!) ਉਸ ਪ੍ਰਭੂ ਦਾ ਸਿਮਰਨ ਕਰ, ਉਹ ਤੈਥੋਂ ਦੂਰ ਨਹੀਂ ਹੈ।੧।

ਜਿਸ ਪ੍ਰਭੂ ਨਾਲ ਤੂੰ ਸਾਰੇ ਮੌਜਾਂ ਮੇਲੇ ਮਾਣਦਾ ਹੈਂ, ਉਸ ਨਾਲ ਤੈਨੂੰ ਪਿਆਰ ਪਾਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ!) ਉਹ ਮਾਲਕ ਰਤੀ ਭਰ ਵੀ ਨਾ ਵਿਸਰੇ ਜਿਸ ਨੇ ਸੋਹਣਾ ਸਰੀਰ ਬਣਾਇਆ ਹੈ।੨।

**ਪਉੜੀ ॥ ਜੀਉ ਪ੍ਰਾਨ ਤਨੁ ਧਨੁ ਦੀਆ, ਦੀਨੇ ਰਸ ਭੋਗ ॥ ਗ੍ਰਿਹ ਮੰਦਰ ਰਥ ਅਸੁ ਦੀਏ, ਰਚਿ ਭਲੇ ਸੰਜੋਗ ॥ ਸੁਤ ਬਨਿਤਾ ਸਾਜਨ ਸੇਵਕ ਦੀਏ, ਪ੍ਰਭ ਦੇਵਨ ਜੋਗ ॥ ਹਰਿ ਸਿਮਰਤ ਤਨੁ ਮਨੁ ਹਰਿਆ, ਲਹਿ ਜਾਹਿ ਵਿਜੋਗ ॥ ਸਾਧਸੰਗਿ ਹਰਿ ਗੁਣ ਰਮਹੁ, ਬਿਨਸੇ ਸਭਿ ਰੋਗ ॥ ੩ ॥**

ਪਦ ਅਰਥ: ਜੀਉ=ਜਿੰਦ। ਭੋਗ=ਪਦਾਰਥਾਂ ਦਾ ਭੋਗਣਾ, ਮਾਣਨਾ। ਗ੍ਰਿਹ=ਘਰ। ਮੰਦਰ=ਮਹਿਲ। ਰਥ=ਦੋ ਜਾਂ ਚਾਰ ਪਹੀਆਂ ਵਾਲੀ ਗੱਡੀ ਜਿਸ ਉਤੇ ਛੱਤਰ ਲਗਾ ਹੁੰਦਾ ਹੈ। ਅਸੁ=ਘੋੜੇ। ਰਚਿ= ਬਣਾ ਕੇ। ਸੰਜੋਗ=ਭਾਗ। ਸੁਤ=ਪੁਤਰ। ਬਨਿਤਾ=ਇਸਤਰੀ। ਸਾਜਨ= ਮਿੱਤਰ। ਜੋਗ=ਲਾਇਕ, ਸਮਰਥ। ਹਰਿਆ=ਹਰਾ ਭਰਾ, ਪ੍ਰਫੁਲਤ। ਜਾਹਿ=ਜਾਂਦੇ ਹਨ। ਵਿਜੋਗ=ਵਿਛੋੜੇ ਦੇ ਦੁਖ। ਰਮਹੁ=ਯਾਦ ਕਰੋ, ਸਿਮਰਨ ਕਰੋ।

**ਪਉੜੀ**-ਜਿਸ ਪ੍ਰਭੂ ਨੇ ਜਿੰਦ, ਸੁਆਸ, ਸਰੀਰ, ਧਨ-ਦੌਲਤ ਆਦਿ ਦਿਤਾ ਅਤੇ ਰਸ ਭੋਗਣ ਲਈ ਦਿੱਤੇ। ਫਿਰ ਚੰਗੇ ਭਾਗ ਬਣ ਕੇ ਘਰ, ਮਹਿਲ-ਮਾੜੀਆਂ ਰਥ, ਘੋੜੇ, ਆਦਿ ਦਿਤੇ। ਫਿਰ ਸਮਰਥ ਪ੍ਰਭੂ ਨੇ ਪੁਤਰ ਇਸਤ੍ਰੀ, ਮਿਤਰ, ਨੌਕਰ ਆਦਿ ਦਿਤੇ। ਉਸ ਹਰੀ ਪ੍ਰਭੂ ਨੂੰ ਸਿਮਰਦਿਆਂ ਸਰੀਰ ਤੇ ਮਨ ਪ੍ਰਫੁਲਤ ਹੋ ਜਾਂਦਾ ਹੈ, ਸਾਰੇ ਵਿਛੋੜੇ ਦੂਰ ਹੋ ਜਾਂਦੇ ਹਨ। ਇਸ ਲਈ ਜਗਿਆਸੂ ਜਨੋ! ਤੁਸੀਂ ਸਾਧ ਸੰਗਤ ਵਿਚ ਬੈਠ ਕੇ ਹਰੀ ਦੇ ਗੁਣਾਂ ਦਾ ਸਿਮਰਨ ਕਰੋ, (ਫਿਰ ਤੁਹਾਡੇ) ਸਾਰੇ ਰੋਗ ਨਾਸ਼ ਹੋ ਜਾਣਗੇ।੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਹਰੇਕ ਮਨੁੱਖ ਇਛਾਧਾਰੀ ਹੈ। ਕਿਸੇ ਵੇਲੇ ਮੰਗਤਾ ਬਣ ਜਾਂਦਾ ਹੈ ਕਿਸੇ ਵੇਲੇ ਦਾਤਾ ਬਣ ਜਾਂਦਾ ਹੈ। ਜੇ ਇਸ ਦੀ ਇੱਛਾ ਪੂਰੀ ਹੋ ਜਾਵੇ ਤਾਂ ਪ੍ਰਸੰਨ ਹੋ ਜਾਂਦਾ ਹੈ, ਜੇ ਅਪੂਰੀ ਰਹੇ, ਤਾਂ ਕਲਪਨਾ ਵਿਚ ਪੈ ਜਾਂਦਾ ਹੈ। ਇਸ ਕਲਪਨਾ ਵਿਚੋਂ ਕੱਢਣ ਲਈ ਗੁਰਦੇਵ ਜੀਵ ਨੂੰ ਇਹ ਉਪਦੇਸ਼ ਦਿੰਦੇ ਹਨ:--

**ਇਛਾ ਪੂਰਕ ਸਰਬ ਸੁਖ ਦਾਤਾ ਹਰਿ,**
**ਜਾਕੈ ਵਸਿ ਹੈ ਕਾਮਧੇਨਾ ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ,**
**ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥** [ਪੰਨਾ ੬੬੯

ਜਿਸ ਪ੍ਰਭੂ ਦੀ ਬਖਸ਼ਿਸ਼ ਨਾਲ ਜੀਵ ਹਰ ਪ੍ਰਕਾਰ ਦੀਆਂ ਮੌਜਾਂ ਮਾਣਦਾ ਹੈ ਉਸ ਪਰਮੇਸ਼ਰ ਨਾਲ 'ਨੇਹੁ' ਲਾਉਣ ਦਾ ਸਿਧਾਂਤ ਸਾਡੇ

ਸਾਹਮਣੇ ਰਖਿਆ ਹੈ। ਜਿਸ ਪ੍ਰਭੂ ਨੇ ਜਿੰਦ ਪ੍ਰਾਣ ਤਨ ਮਨ ਧਨ ਮਹਲ ਮਾੜੀਆਂ ਸਜਣ ਮਿੱਤਰ ਸੇਵਕ ਆਦਿ ਦਿੱਤੇ ਹਨ, ਜੇ ਉਸ ਨੂੰ ਪ੍ਰੇਮ ਨਾਲ ਸਿਮਰਿਆ ਜਾਵੇ ਤਾਂ ਹਰ ਪ੍ਰਕਾਰ ਦੇ ਰੋਗ ਨਾਸ਼ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਸਾਧ ਸੰਗਤ ਵਿਚ ਬੈਠ ਕੇ ਹਰੀ ਦੇ ਗੁਣ ਗਾਓ ਜਿਸ ਨੇ ਇਹ ਜ਼ਿੰਦਗੀ ਦਿੱਤੀ ਹੈ:-

**ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦ ॥**

**[ਪੰਨਾ ੩੨੧**

**ਸਲੋਕ ॥ ਕੁਟੰਬ ਜਤਨ ਕਰਣੰ, ਮਾਇਆ ਅਨੇਕ ਉਦਮਹ ॥ ਹਰਿ ਭਗਤਿ ਭਾਵ ਹੀਣੰ, ਨਾਨਕ, ਪ੍ਰਭ ਬਿਸਰਤ ਤੇ ਪ੍ਰੇਤਤਹ ॥ ੧ ॥ ਤੁਟੜੀਆ ਸਾ ਪ੍ਰੀਤਿ, ਜੋ ਲਾਈ ਬਿਅੰਨ ਸਿਉ ॥ ਨਾਨਕ, ਸਚੀ ਰੀਤਿ ਸਾਂਈ ਸੇਤੀ ਰਤਿਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਰਤਿਆਂ, ਦੇਵਹੀਂ।

**ਪਦ ਅਰਥ:** ਕੁਟੰਬ=ਪਰਿਵਾਰ। ਅਨੇਕ=ਕਈ ਤਰ੍ਹਾਂ ਦੇ। ਉਦਮਹ=ਉਪਰਾਲੇ,ਆਹਰ। ਭਗਤਿ=ਭਗਤੀ। ਭਾਵ=ਭਾਵਨਾ, ਪ੍ਰੀਤੀ। ਹੀਣੰ=ਖਾਲੀ, ਸਖਣੇ। ਪ੍ਰੇਤਤਹ=ਬੇਗਤੀ ਆਤਮਾ, ਜਿੰਨ-ਭੂਤ, 'ਅੰਤਿ ਕਾਲ ਜੋ ਮੰਦਰ ਸਿਮਰੈ॥ ਐਸੀ ਚਿੰਤਾ ਮਹਿ ਜੇ ਮਰੈ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ॥'। ਤੁਟੜੀਆ=ਟੁੱਟ ਗਈ।

ਬਿਅੰਨ=ਦੂਜਾ, ਹੋਰ। ਰੀਤਿ=ਰਹੁਰੀਤੀ, ਮਰਯਾਦਾ। ਸੇਤੀ=ਨਾਲ। ਰਤਿਆ=ਲਗਾ ਰਹੇ, ਜੁੜਿਆ ਰਹੇ।

**ਅਰਥ:** ਮਨੁੱਖ ਆਪਣੇ ਪਰਵਾਰ ਦੀ ਪਾਲਨਾ ਹਿਤ ਕਈ ਜਤਨ ਕਰਦੇ ਹਨ ਅਤੇ ਧਨ ਦੀ ਪਰਾਪਤੀ ਲਈ ਵੀ ਕਈ ਤਰ੍ਹਾਂ ਦੇ ਆਹਰ ਉਪਰਾਲੇ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤੀ ਦੀ ਭਾਵਨਾ ਤੋਂ ਜਿਹੜੇ ਮਨੁੱਖ ਸਖਣੇ ਹਨ, ਉਹ ਪ੍ਰਭੂ ਦੇ ਵਿਸਰ ਜਾਣ ਨਾਲ ਮਾਨੋ ਭੂਤ-ਪ੍ਰੇਤ ਹਨ।੧।

ਉਹ ਪ੍ਰੀਤ ਟੁਟ ਗਈ ਸਮਝੋ ਜਿਹੜੀ ਪ੍ਰਭੂ ਤੋਂ ਬਿਨਾ ਕਿਸੇ ਹੋਰ ਨਾਲ ਲਾਈ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੀ ਮਰਯਾਦਾ ਇਹੋ ਹੈ ਕਿ ਜੀਵ ਆਪਣੇ ਮਾਲਕ ਨਾਲ ਜੁੜਿਆ ਰਹੇ।੨।

**ਪਉੜੀ ॥ ਜਿਸੁ ਬਿਸਰਤ ਤਨੁ ਭਸਮ ਹੋਇ, ਕਹਤੇ ਸਭਿ ਪ੍ਰੇਤੁ ॥ ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ, ਜਿਨ ਸਿਉ ਸੋਈ ਹੇਤੁ ॥ ਕਰਿ ਅਨਰਥ ਦਰਬੁ ਸੰਚਿਆ, ਸੋ ਕਾਰਜਿ ਕੇਤੁ ॥ ਜੈਸਾ ਬੀਜੈ ਸੋ ਲੁਣੈ, ਕਰਮ ਇਹੁ ਖੇਤੁ ॥ ਅਕਿਰਤਘਣਾ ਹਰਿ ਵਿਸਰਿਆ, ਜੋਨੀ ਭਰਮੇਤੁ ॥ ੪ ॥**

ਪਦ ਅਰਥ: ਬਿਸਰਤ=ਬਿਛਰਤ, ਵਿਛੜਦਿਆਂ। ਭਸਮ= ਸੁਆਹ। ਪ੍ਰੇਤੁ=ਪਹਿਲੀ ਜੂਨ ਜਿਸ ਵਿਚ ਆਤਮਾ ਲਿੰਗ ਸਰੀਰ ਵਿਚ ਹੀ ਰਹਿ ਕੇ ਬਹੁਤ ਦੁਖ ਹੁੰਦੀ ਹੈ, ਯਥਾ ਗੁਰ ਵਾਕ ਹੈ, 'ਪ੍ਰਤ ਪਿੰਜਰ ਮਹਿ ਦੂਖ ਘਨੇਰੇ'। ਦੇਵਹੀ=ਦੇਂਦੇ ਹਨ। ਹੇਤੁ=ਹਿਤ, ਝੂਠਾ ਪਿਆਰ। ਕਰਿ=ਕਰਕੇ। ਅਨਰਥ=ਅਯੋਗ ਢੰਗ, ਪਾਪ। ਦਰਬੁ=ਧਨ, ਮਾਲ-

ਪਦਾਰਥ। ਸੰਚਿਆ=ਇਕੱਠਾ ਕੀਤਾ। ਕਾਰਜਿ=ਕੰਮ ਵਿਚ। ਕੇਤੁ= ਕਿਸ। ਲੁਣੈ=ਵਢਦਾ, ਕਟਦਾ ਦਹੈ। ਕਰਮ=ਕਿਰਿਆਮਾਨ ਕੰਮ। ਅਕਰਿਤਘਣਾ=ਨਾ-ਸ਼ੁਕਰਿਆਂ ਨੂੰ, ਕੀਤਾ ਨਾ ਜਾਣਨ ਵਾਲਿਆਂ ਨੂੰ, 'ਕੀਆ ਨ ਜਾਣੈ ਅਕ੍ਰਿਤਘਣ'। ਭਰਮੇਤੁ=ਭਟਕਦੇ ਫਿਰਦੇ ਰਹਿੰਦੇ।

**ਅਰਥ-** ਜਿਸ ਵਾਹਿਗੁਰੂ ਜੀ ਤੋਂ ਵਿਛੜਿਆਂ ਮਨੁੱਖੀ ਸਰੀਰ ਸੁਆਹ ਹੋ ਜਾਂਦਾ ਹੈ (ਅਤੇ ਸਾਕ ਸਬੰਧੀ ਆਦਿ) ਸਾਰੇ ਹੀ ਭੂਤ-ਪ੍ਰੇਤ ਕਹਿਣ ਲਗ ਪੈਂਦੇ ਹਨ, ਉਹੋ ਹੀ ਮਨੁੱਖ ਜਿਨ੍ਹਾਂ ਨਾਲ ਮਰਨ ਵਾਲੇ ਮਨੁੱਖ ਦਾ ਐਨਾ ਹਿਤ ਪਿਆਰ ਹੁੰਦਾ ਸੀ, ਮਰਨ ਮਗਰੋਂ ਥੋੜਾ ਜਿੰਨਾ ਸਮਾਂ ਵੀ ਘਰ ਵਿਚ ਰਹਿਣ ਨਹੀਂ ਦੇਂਦੇ, (ਜਿਵੇਂ ਭਗਤ ਕਬੀਰ ਜੀ ਦਾ ਵਾਕ ਹੈ 'ਘਰ ਕੀ ਨਾਰ ਉਰਹਿ ਤਨ ਲਾਗੀ॥ ਉਹ ਤਉ ਭੂਤ ਭੂਤ ਕਰਿ ਭਾਗੀ॥' ਅਥਵਾ, 'ਘਟ ਫੂਟੈ ਕੋਈ ਬਾਤ ਨਾ ਪੂਛੈ, ਕਾਢਹੁ ਕਾਢਹੁ ਹੋਈ॥')। (ਮਰਨ ਵਾਲੇ ਮਨੁੱਖ ਨੇ) ਪਾਪ ਕਰਮ ਕਰਕੇ ਜਿਹੜਾ ਮਾਲ-ਪਦਾਰਥ ਇਕੱਠਾ ਕੀਤਾ ਸੀ ਦਸੋ ਹੁਣ ਉਹ ਕਿਹੜੇ ਕੰਮ ਆਇਆ? ਭਾਵ ਵਿਅਰਥ ਗਿਆ। (ਅਸਲ ਵਿਚ ਮਨੁੱਖ ਸਰੀਰ) ਕਰਮਾਂ ਰੂਪ ਖੇਤ ਹੈ ਇਸ ਵਿਚ ਜਿਹੋ ਜਿਹਾ ਕੋਈ ਕਰਮ ਰੂਪ ਬੀਜ ਬੋਂਦਾ ਹੈ, ਉਹੋ ਜਿਹਾ ਵਢਦਾ ਹੈ। ਕੀਤਾ ਨਾ ਜਾਣਨ ਵਾਲੇ ਨਾ-ਸ਼ੁਕਰਿਆਂ ਨੂੰ ਪਰਮਾਤਮਾ ਭੁਲ ਗਿਆ ਹੈ, ਇਸ ਲਈ ਉਹ ਜੋਨੀਆਂ ਵਿਚ ਭਟਕਦੇ ਫਿਰਦੇ ਹਨ।੪।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਇਹ ਸੁਭਾ ਹੈ ਕਿ ਕਰਤੇ ਨਾਲੋਂ ਕੀਤੇ ਵੱਲ ਵਧੇਰੇ

ਧਿਆਨ ਦਿੰਦਾ ਹੈ। ਇਹ ਕਰਤਾਰ ਦੇ ਸਿਮਰਨ ਲਈ ਜਤਨਸ਼ੀਲ ਨਹੀਂ ਹੁੰਦਾ, ਕੁਟੰਬ ਦੀ ਪਾਲਨਾ ਹਿਤ ਮਾਇਆ ਨੂੰ ਇਕੱਠਾ ਕਰਨ ਦੇ ਆਹਰ ਵਿਚ ਹਰ ਵੇਲੇ ਲਗਾ ਰਹਿੰਦਾ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ॥**
**ਨਾਨਕ, ਜਿਤੁ ਆਹਰਿ ਜਗੁ ਉਧਰੈ,**
**ਵਿਰਲਾ ਬੂਝੈ ਕੋਇ ॥** [ਪੰਨਾ ੯੬੫

ਜਿਹੜਾ ਮਨੁੱਖ ਨਿਰਾ ਮਾਇਆ ਅਤੇ ਟੱਬਰ ਦੇ ਮੋਹ ਵਿਚ ਫਸਿਆ ਹੋਇਆ ਹੈ ਪ੍ਰਭੂ ਨੂੰ ਵਿਸਾਰ ਬੈਠਾ ਹੈ, ਉਹ ਪ੍ਰੇਤ (ਭੂਤ) ਸਮਾਨ ਹੈ। ਇਸ ਦਾ ਅੰਤ ਹਸ਼ਰ ਕੀ ਹੋਵੇਗਾ? ਕਈ ਜੂਨਾਂ ਵਿਚ ਫਿਰਾਇਆ ਜਾਵੇਗਾ। ਜਿਨ੍ਹਾਂ ਨਾਲ ਜੀਵ ਸਾਰੀ ਉਮਰ ਮੋਹ ਪਾਈ ਰਖਦਾ ਹੈ ਉਹ ਇਸ ਦੇ ਸੁਆਸ ਨਿਕਲਦੇ ਸਾਰ ਹੀ ਘਰੋਂ ਛੇਤੀ ਕੱਢਣ ਦਾ ਰੌਲਾ ਪਾ ਦਿੰਦੇ ਹਨ:--

**੧. ...ਕਾਢਹੁ ਕਾਢਹੁ ਹੋਈ ॥** [ਪੰਨਾ ੪੭੮
**੨. ਆਧ ਘਰੀ ਕੋਊ ਨਹ ਰਾਖੈ, ਘਰਿ ਤੇ ਦੇਤ ਨਿਕਾਰਿ ॥**

ਪਉੜੀ ਵਿਚ ਸਿਧਾਂਤ ਨੂੰ ਇਉਂ ਨਿਰੂਪਣ ਕੀਤਾ ਹੈ ਕਿ ਮਨੁੱਖ ਨੇ ਜੋ ਕੁਝ ਆਪਣੇ ਜੀਵਨ ਵਿਚ ਬੀਜਿਆ ਸੀ ਉਹੀ ਅੰਤ ਸਮੇਂ ਇਸਨੇ ਵੱਢਿਆ। ਅਕਿਰਤ ਘਣਾਂ ਦਾ ਇਹੋ ਜਿਹਾ ਹੀ ਹਸ਼ਰ ਹੁੰਦਾ ਹੈ। ਸੋ ਪਾਪ ਕਰ ਕਰਕੇ ਕਮਾਇਆ ਪੈਸਾ ਇਸ ਦੇ ਕਿਸ ਕੰਮ ਆਇਆ?।

ਜੇ ਪ੍ਰੇਤ ਪੁਣੇ ਤੋਂ ਬਚਣਾ ਚਾਹੁੰਦੇ ਹੋ ਤਾਂ ਇਸ ਉਤਮ ਸਿਖਿਆ ਨੂੰ ਪੱਕੀ ਤਰ੍ਹਾਂ ਦ੍ਰਿੜ ਕਰ ਲਵੋ। ਅਜਿਹਾ ਧਨ ਸੰਚਹੁ ਜੋ ਅੰਤ ਸਮੇਂ ਤੁਹਾਡੇ ਨਾਲ ਚਲੇ:--

੧. ਸੋ ਧਨ ਸੰਚਹੁ ਜੋ ਚਾਲੈ ਨਾਲੈ॥... [ਪੰਨਾ ੬੧

੨. ਤਿਸੈ ਸਰੇਵਹੁ ਪ੍ਰਾਣੀ ਹੋ ਜਿਸਦੈ ਨਾਉ ਪਲੈ॥ [ਪੰ. ੩੨੦

**ਸਲੋਕ ॥ ਕੋਟਿ ਦਾਨ ਇਸਨਾਨੰ, ਅਨਿਕ ਸੋਧਨ ਪਵਿਤ੍ਰਤਹ ॥ ਉਚਰੰਤਿ ਨਾਨਕ ਹਰਿ ਹਰਿ ਰਸਨਾ, ਸਰਬ ਪਾਪ ਬਿਮੁਚਤੇ ॥ ੧ ॥ ਈਧਣੁ ਕੀਤੋ ਮੂ ਘਣਾ, ਭੋਰੀ ਦਿਤੀਮੁ ਭਾਹਿ ॥ ਮਨਿ ਵਸੰਦੜੋ ਸਚੁ ਸਹੁ, ਨਾਨਕ, ਹਭੇ ਡੁਖੜੇ ਉਲਾਹਿ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਲਾਹਿੰ।

**ਫੁਟਕਲ:** 'ਸੋਧਨ' ਪਦ ਬਹੁ ਵਚਨ ਹੈ, ਇਸ ਨੂੰ 'ਸੋਧ ਨ' ਪਦ ਛੇਦ ਕਰਨਾ ਠੀਕ ਨਹੀਂ ਹੈ। ਇਸ ਤਰ੍ਹਾਂ 'ਕੀਤੋ ਮੂ' ਨੂੰ 'ਕੀਤੋਮੂ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਕੋਟਿ=ਕਰੋੜਾਂ। ਦਾਨ=ਦੇਣ ਦੀ ਕਿਰਿਆ ਪੁੰਨ ਆਦਿ। ਅਨਿਕ=ਅਨੇਕਾਂ, ਬਹੁਤ ਹੀ। ਸੋਧਨ=ਸੁਚਮ, ਨੇਉਲੀ ਕਰਮ ਆਦਿ ਕਿਰਿਆ ਕਰਕੇ ਅੰਤੜੀਆਂ ਨੂੰ ਧੋਣਾ, ਸਰੀਰਕ ਸੋਧਾਂ। ਪਵਿਤ੍ਰਤਹ=ਪਵਿਤਰ- ਤਾਈਆਂ। ਉਚਰੰਤਿ=ਉਚਾਰਦੇ, ਜਪਦੇ ਹਨ।

ਬਿਮੁਚਤੇ=ਚੰਗੀ ਤਰ੍ਹਾਂ ਕਟ ਦੇਂਦੇ ਹਨ। ਈਧਣੁ=ਬਾਲਣ। ਮੂ=ਮੈਂ। ਘਣਾ=ਬਹੁਤ ਹੀ। ਭੋਰੀ=ਰਤਾ ਕੁ, ਰੰਚਕ ਮਾਤਰ। ਦਿਤੀਮੁ=ਦਿਤੀ। ਭਾਹਿ=ਅੰਗ। ਮਨਿ=ਮਨ ਵਿਚ। ਹਭੇ=ਸਾਰੇ। ਡੁਖੜੇ=ਦੁਖ। ਉਲਾਹਿ= ਲਹਿ ਜਾਂਦੇ ਹਨ, ਦੂਰ ਹੋ ਜਾਂਦੇ ਹਨ।

**ਅਰਥ ਸਲੋਕ**- ਗੁਰੂ (ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ) ਜਿਹੜੇ ਮਨੁੱਖ ਰਸਨਾ ਦੁਆਰਾ ਹਰੀ ਹਰੀ ਵਾਹਿਗੁਰੂ ਵਾਹਿਗੁਰੂ ਦਾ ਨਾਮ ਜਪਦੇ ਹਨ,ਸਾਰੇ ਪਾਪਾਂ ਰੂਪੀ ਮੈਲ ਨੂੰ ਚੰਗੀ ਤਰ੍ਹਾਂ ਕਟ ਦੇਂਦੇ ਹਨ ਕਿਉਂਕਿ ਨਾਮ ਜਪਣ ਨਾਲ ਕਰੋੜਾਂ ਤੀਰਥਾਂ ਦੇ ਇਸ਼ਨਾਨ, ਦਾਨ, ਅਨੇਕਾਂ ਸੁਚਮਾਂ ਤੇ ਹੋਰ ਪਵਿਤਰਤਾਈਆਂ ਸੁਤੇ ਸਿਧ ਹੋ ਜਾਂਦੀਆਂ ਹਨ। (ਮੈਂ ਇਸ ਬਾਰੇ ਇਉਂ ਤਜਰਬਾ ਕੀਤਾ ਕਿ) ਬਹੁਤ ਸਾਰਾ ਬਾਲਣ (ਇਕੱਠਾ) ਕੀਤਾ, ਉਸ ਨੂੰ ਰਤਾ ਕੁ ਅਗ ਲਾ ਦਿਤੀ, ਭਾਵ ਇਸ ਤਰ੍ਹਾਂ ਬਾਲਣ ਸੜ ਕੇ ਸੁਆਹ ਹੋ ਗਿਆ। ਨਾਨਕ (ਗੁਰਦੇਵ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ, ਜਿਸ ਮਨੁੱਖ ਦੇ ਮਨ ਵਿਚ ਕਿਣਕਾ ਭਰ ਵੀ) ਸਚਾ ਮਾਲਕ ਅਰਥਾਤ ਉਸ ਦਾ ਨਾਮ, ਵਸ ਜਾਏ ਉਸ ਦੇ ਸਾਰੇ ਦੁਖ ਚੰਗੀ ਤਰ੍ਹਾਂ ਲਹਿ ਜਾਂਦੇ ਹਨ ਭਾਵ ਦੂਰ ਹੋ ਜਾਂਦੇ ਹਨ।੨।

**ਪਉੜੀ ॥ ਕੋਟਿ ਅਘਾ ਸਭਿ ਨਾਸ ਹੋਹਿ, ਸਿਮਰਤ ਹਰਿ ਨਾਉ ॥ ਮਨ ਚਿੰਦੇ ਫਲ ਪਾਈਅਹਿ, ਹਰਿ ਕੇ ਗੁਣ ਗਾਉ ॥ ਜਨਮ ਮਰਣ ਭੈ ਕਟੀਅਹਿ, ਨਿਹਚਲ ਸਚੁ ਥਾਉ ॥ ਪੂਰਬਿ ਹੋਵੈ ਲਿਖਿਆ, ਹਰਿ ਚਰਣ ਸਮਾਉ ॥**

